ਵਿੱਚ ਨਾ ਰਹਿਨ ਦੇਵੇ। ਸੰਗਤ ਆਵੇ ਤਾਂ ਚੋਰ ਧਾੜਵੀ ਪਵਾ ਦੇਵੇ। ਓੜਕ ਓਸ ਨੂੰ ਮ੍ਰਿਗੀ ਦੀ ਬੀਮਾਰੀ ਹੋ ਗਈ। ਦੋ ਦੋ ਪਹਰ ਤੜਫਦਾ ਰਹੇ। ਜੋਗੀ ਬਥੇਰੇ ਉਪਾਇ ਕਰ ਰਿਹਾ ਰਾਜ਼ੀ ਨਾ ਹੋਯਾ। ਤਾਂ ਓਸ ਦੇ ਸਨਬੰਧੀ ਗੁਰੂ ਜੀ ਪਾਸ ਲੈ ਆਏ। ਬਚਨ ਹੋਯਾ ਸ਼ਰਾਬ ਛੱਡ ਦੇਹ ਤਾਂ ਮ੍ਰਿਗੀ ਹਟ ਜਾਊ। ਸੋਈ ਹੋਯਾ, ਗੁਰੂ ਕੇ ਬਚਨ ਨਾਲ ਮ੍ਰਿਗੀ ਹਟ ਗਈ। ਪਰ ਦੋ ਬਰਸ ਮਗਰੋਂ ਜਦ ਓਨ ਗੁਰੂ ਜੀ ਦਾ ਬਚਨ ਪਲਟ ਕੇ ਫੇਰ ਸ਼ਰਾਬ ਪੀਤੀ ਤਾਂ ਕੋਠੇ ਉੱਤੇ ਚੜ੍ਹ ਕੇ ਫੇਰ ਬਕਬਾਦ ਕਰਨ ਲੱਗਾ ਤੇ ਉੱਚੀ ਦਿੱਤੀ ਆਖਯਾ ਕਿ ਲੈ ਅੰਗਦਾ! ਮੈਂ ਅੱਜ ਤੇਰੇ ਬਚਨ ਛੱਡ ਦਿੱਤੇ। ਨਾਥ ਜੀ ਨੇ ਫੇਰ ਪਿਆਲਾ ਪਿਆ ਲਿਆ ਹੈ। ਗੁਰੂ ਜੀ ਨੇ ਆਖਿਆ, "ਤੈਂ ਬਚਨ ਪਲਟੇ ਹਨ। ਵੇਖ ਹੁਣੇ ਮਿਰਗੀ ਆਉਂਦੀ ਹੈ।" ਏਹ ਕਹਿ ਕੇ ਗੁਰੂ ਜੀ ਚੁੱਪ ਕਰ ਰਹੇ। ਓਹ ਸਗੋਂ ਕੁਵਾਕ ਬੋਲਣ ਲੱਗਾ। ਤਾਂ ਉਸੇ ਵੇਲੇ ਐਸੀ ਮਿਰਗੀ ਉੱਠੀ ਕਿ ਅਟਾਰੀ ਉਤੋਂ ਬਾਹਰ ਦੜ ਕਰਦਾ ਧਰਤੀ ਤੇ ਆ ਡਿੱਗਿਆ। ਗਰਦਨ ਹੱਡੀਆਂ ਖੂਬ ਟੁੱਟੀਆਂ ਤੇ ਦੋ ਮਹੀਨੇ ਨਰਕ ਭੋਗ ਕੇ ਜਮ ਦੇ ਲੋਕ ਨੂੰ ਪਧਾਰਿਆ।

ਕੰਨ ਪਾਟੇ ਜੋਗੀਆਂ {ਨਾਥਾਂ ਨਾਲ ਮਿਲਾਪ} ਦੀ ਮੰਡਲੀ ਖਡੂਰ ਤੋਂ ਬਾਹਰ ਤਪਿਆਣੇ ਤਲਾਉ ਪਰ ਆ ਉੱਤਰੀ। ਸਾਧ ਆਖਣ ਲੱਗੇ, "ਗੁਰੂ ਨਾਨਕ ਜੀ ਨੇ ਭਗਤੀ ਜੋਗ ਮਾਰਗ ਦਾ ਉਪਦੇਸ਼ ਕੀਤਾ ਹੈ, ਪਰ ਅਭਜਾਸ ਜੋਗ ਜੈਸਾ ਹੋਰ ਆਨੰਦ ਨਹੀਂ। ਏਸ ਕਰ ਕੇ ਇੱਕ ਤਾਂ ਰਿੱਧੀਆਂ ਸਿਧੀਆਂ ਪ੍ਰਾਪਤ ਹੁੰਦੀਆਂ ਹਨ, ਦੂਸਰੇ ਸ੍ਵੈਇੱਛਤ ਮ੍ਰਿਤੂ ਲੋਕਾਂਤ੍ਰਾਂ ਵਿੱਚ ਗਵਨ ਸ਼ਕਤੀ ਹੋ ਜਾਂਦੀ ਹੈ ਤੇ ਅੰਤ ਨੂੰ ਬ੍ਰਹਮ ਲੋਕਾਂ ਦੀ ਪ੍ਰਾਪਤੀ ਹੁੰਦੀ ਹੈ। ਰਿਖੀ, ਮੁਨੀ, ਜਪੀ, ਤਪੀ ਸਭ ਅਸ਼ਟਾਂਗ ਜੋਗ ਕਰਦੇ ਰਹੇ ਹਨ, ਤੁਸੀਂ ਕਿਉਂ ਖ਼ਾਲੀ ਖ਼ਾਲੀ ਰਹਿੰਦੇ ਹੋ। ਜੋਗ ਸਿੱਖੋ, ਪਜਾਲਾ ਪੀਓ। ਗੋਰਖ ਦਾ ਬਾਣਾ ਧਾਰੋ, ਸਿੱਖਾਂ ਨੂੰ ਤਾਰੋ। ਤਾਂ ਗੁਰੂ ਜੀ ਬੋਲੇ:

ਸਲੋਕੁ ਮਃ ੨ ॥
ਦੀਖਿਆ ਆਖਿ ਬੁਝਾਇਆ ਸਿਫਤੀ ਸਚਿ ਸਮੇਉ ॥
ਤਿਨ ਕਉ ਕਿਆ ਉਪਦੇਸੀਐ ਜਿਨ ਗੁਰੁ ਨਾਨਕ ਦੇਉ ॥੧॥

(ਵਾਰ-ਮਾਝ, ਮਃ ੨ - ੧੫੦)

"ਨਾਥ ਜੀ! ਸਮੇਂ ਅਨੁਸਾਰ ਮਤ ਪ੍ਰਚਾਰ ਕਰਨਾ ਸੰਸਾਰ ਨੂੰ ਅਪਾਰ ਸੁਖ ਦਿੰਦਾ ਹੈ। ਕਲਯੁਗ ਵਿੱਚ ਭਗਤੀ ਜੋਗ ਗਜਾਨ ਜੋਗ ਕਲਜਾਣਕਾਰੀ ਹਨ। ਕਰਮ ਜੋਗ, ਹਠ ਜੋਗ ਦੋਵੇਂ ਨਹੀਂ ਹੁੰਦੇ। ਕਰਨ ਵਾਲੇ ਰੋਗੀ ਹੋ ਕੇ ਮਰ ਜਾਂਦੇ ਹਨ। ਜੈਸਾ ਕਿ ਗੁਰੂ ਸਾਹਿਬ ਜੀ ਦਾ ਵਾਕ ਹੈ:

ਧਨਾਸਰੀ ਮਹਲਾ ੧ ਘਰੁ ੩
ੴ ਸਤਿਗੁਰ ਪ੍ਰਸਾਦਿ ॥
ਕਾਲੁ ਨਾਹੀ ਜੋਗੁ ਨਾਹੀ ਨਾਹੀ ਸਤ ਕਾ ਢਬੁ ॥
ਥਾਨਸਟ ਜਗ ਭਰਿਸਟ ਹੋਏ ਡੂਬਤਾ ਇਵ ਜਗੁ ॥੧॥
ਕਲ ਮਹਿ ਰਾਮ ਨਾਮੁ ਸਾਰੁ ॥
ਅਖੀ ਤ ਮੀਟਹਿ ਨਾਕ ਪਕੜਹਿ
ਠਗਣ ਕਉ ਸੰਸਾਰੁ ॥੧॥ ਰਹਾਉ ॥
ਆਂਟ ਸੇਤੀ ਨਾਕੁ ਪਕੜਹਿ ਸੂਝਤੇ ਤਿਨਿ ਲੋਅ ॥
ਮਗਰ ਪਾਛੈ ਕਛੁ ਨ ਸੂਝੈ ਏਹੁ ਪਦਮੁ ਅਲੋਅ ॥੨॥
ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ ॥
ਸ੍ਰਿਸਟਿ ਸਭ ਇਕ ਵਰਨ ਹੋਈ
ਧਰਮ ਕੀ ਗਤਿ ਰਹੀ ॥੩॥
ਅਸਟ ਸਾਜ ਸਾਜਿ ਪੁਰਾਣ ਸੋਧਹਿ ਕਰਹਿ ਬੇਦ ਅਭਿਆਸੁ ॥
ਬਿਨੁ ਨਾਮ ਹਰਿ ਕੇ ਮੁਕਤਿ ਨਾਹੀ ਕਹੈ ਨਾਨਕੁ ਦਾਸੁ ॥੪॥੧॥੬॥੮॥

(ਧਨਾਸਰੀ, ਮਃ ੧ - ੬੬੨/੬੩)

ਨਾਥ ਜੀ!

ਭੇਖ ਵਰਨ ਦੀਸਹਿ ਸਭਿ ਖੇਹ ॥

(ਆਸਾ, ਮਃ ੧ - ੩੫੨)

ਕੱਚੇ ਗੁਰੂ ਭੇਖ ਬਣਵਾਉਂਦੇ ਹਨ। ਤੇ ਜਿਨ੍ਹਾਂ ਨੂੰ ਪੂਰਾ ਸਤਿਗੁਰੂ ਮਿਲਿਆ ਹੈ ਉਨ੍ਹਾਂ ਨੂੰ ਸਹਿਜੇ ਹੀ ਮੁਕਤੀ ਹੈ। ਯਥਾ:

ਮਃ ੫ ॥
ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥
ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ॥੨॥

(ਗੂਜਰੀ ਵਾਰ-੨, ਮਃ ੫ - ੫੨੨)
(ਇਹ ਸ਼ਬਦ ਗੁਰੂ ਅਰਜਨ ਦੇਵ ਜੀ ਦਾ ਹੈ)

ਨਾਥ ਜੀ! ਸਾਡੇ ਗੁਰੂ ਜੀ ਨੇ ਬਿਨਾਂ ਭੇਖ ਵਰਨ ਤੋਂ ਹੀ ਆਪਣੇ ਸਿੱਖਾਂ ਨੂੰ ਐਸੀ ਸਿੱਧੀ ਸੜਕ ਦੱਸੀ ਹੈ ਕਿ ਜਿਸ ਪਰ ਚੱਲਦੇ ਹੋਏ ਅੰਜਨ ਰੂਪ ਜਗਤ ਦੇ ਵਿੱਚ ਹੀ ਨਿਰੰਜਨ ਨੂੰ ਪਾ ਲਈਦਾ ਹੈ, ਜੈਸਾ ਕਿ ਮਹਾਰਾਜ ਜੀ ਦਾ ਵਾਕ ਹੈ:

ਸੂਹੀ ਮਹਲਾ ੧ ਘਰੁ ੭
ੴ ਸਤਿਗੁਰ ਪ੍ਰਸਾਦਿ ॥
ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ ॥
ਜੋਗੁ ਨ ਮੁੰਦੀ ਮੂੰਡਿ ਮੁਡਾਇਐ ਜੋਗੁ ਨ ਸਿੰਙੀ ਵਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥੧॥
ਗਲੀ ਜੋਗੁ ਨ ਹੋਈ ॥
ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ ॥੧॥ ਰਹਾਉ ॥
ਜੋਗੁ ਨ ਬਾਹਰਿ ਮੜੀ ਮਸਾਣੀ ਜੋਗੁ ਨ ਤਾੜੀ ਲਾਈਐ ॥
ਜੋਗੁ ਨ ਦੇਸਿ ਦਿਸੰਤਰਿ ਭਵਿਐ ਜੋਗੁ ਨ ਤੀਰਥਿ ਨਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥੨॥
ਸਤਿਗੁਰੁ ਭੇਟੈ ਤਾ ਸਹਸਾ ਤੂਟੈ ਧਾਵਤੁ ਵਰਜਿ ਰਹਾਈਐ ॥
ਨਿਝਰੁ ਝਰੈ ਸਹਜ ਧੁਨਿ ਲਾਗੈ ਘਰ ਹੀ ਪਰਚਾ ਪਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥੩॥
ਨਾਨਕ ਜੀਵਤਿਆ ਮਰਿ ਰਹੀਐ ਐਸਾ ਜੋਗੁ ਕਮਾਈਐ ॥
ਵਾਜੇ ਬਾਝਹੁ ਸਿੰਙੀ ਵਾਜੈ ਤਉ ਨਿਰਭਉ ਪਦੁ ਪਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਤਉ ਪਾਈਐ ॥੪॥੧॥੮॥

(ਸੂਹੀ, ਮਃ ੧ - ੭੩੦)

ਏਹ ਸ਼ਬਦ ਸੁਣ ਕੇ ਨਾਥ ਜੀ ਬੜੇ ਖ਼ੁਸ਼ ਹੋਏ ਤੇ ਆਖਯਾ, "ਅੰਗਦ ਜੀ! ਕੁਛ ਮੰਗੋ ਜੋ ਤੁਹਾਨੂੰ ਦੇਈਏ।" ਤਾਂ ਗੁਰੂ ਜੀ ਨੇ ਆਖਯਾ ਮਨ ਦੀ ਗ਼ਰੀਬੀ, ਬੁੱਧੀ ਦੀ ਸੂਛਤਾ, ਚਿਤ ਦੀ ਏਕਾਗ੍ਰਤਾ, ਹੰਕਾਰ ਦੀ ਨਵਿਰਤੀ ਦਿਓ। ਏਹ ਸੁਣ ਕੇ ਨਾਥ ਨੇ ਧਯਾਨ ਲਗਾਯਾ ਤੇ ਫੇਰ ਅੱਖਾਂ ਖੋਲ੍ਹ ਕੇ ਆਖਿਆ, "ਏਹ ਚਾਰੇ ਗੁਰੂ ਨਾਨਕ ਜੀ ਨੇ ਸਾਰੀ ਦੁਨੀਆਂ ਤੋਂ ਸਮੇਟ ਕੇ ਤੁਹਾਡੇ ਵਿੱਚ ਭਰ ਦਿੱਤੀਆਂ ਹੋਈਆਂ ਹਨ। ਹੋਰ ਕਿਤੇ ਹੈ ਨਹੀਂ। ਏਸ ਵਾਸਤੇ ਕੁਛ ਹੋਰ ਮੰਗ ਲਓ।" ਤਾਂ ਗੁਰੂ ਜੀ ਨੇ ਆਖਯਾ:

ਕਿਆ ਮਾਗਉ ਕਿਛੁ ਥਿਰੁ ਨ ਰਹਾਈ ॥
ਦੇਖਤ ਨੈਨ ਚਲਿਓ ਜਗੁ ਜਾਈ ॥੧॥ ਰਹਾਉ ॥

(ਆਸਾ, ਭਗਤ ਕਬੀਰ ਜੀ - ੪੮੧)
(ਇਹ ਕਬੀਰ ਜੀ ਦਾ ਸ਼ਬਦ ਹੈ)

ਓੜਕ ਸਿੱਧ ਆਦੇਸ ਆਦੇਸ ਕਰ ਕੇ ਜਾਂਦੇ ਰਹੇ।

ਏਸੇ ਸਾਲ ਇੱਕ ਹਰਿ ਨਾਥ ਨਾਮ ਸੰਤ ਨੇ ਦੀਵਾਨ ਵਿੱਚ ਆ ਕੇ ਮਨ ਸ਼ਾਂਤਿ ਹੋਣ ਦਾ ਉਪਾਇ ਤੇ ਬਰਣਾਸ਼੍ਰਮਾਂ ਦੇ ਧਰਮ ਗੁਰੂ ਜੀ ਪਾਸੋਂ ਪੁੱਛੇ ਤਾਂ ਗੁਰੂ ਜੀ ਨੇ ਏਹ ਸਲੋਕ ਉਚਾਰਿਆ:

ਮਃ ੨ ॥
ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਬ੍ਰਾਹਮਣਹ ॥
ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾ ਕ੍ਰਿਤਹ ॥
ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ ॥
ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ ॥੩॥

(ਵਾਰ-ਆਸਾ, ਮਃ ੨ - ੪੬੯)

ਏਹ ਬ੍ਰਨਾਸ਼੍ਰਮਾਂ ਦੇ ਧਰਮ ਦਿਖਾ ਕੇ ਮਨ ਦੇ ਸ਼ਾਂਤਿ ਹੋਣ ਦਾ ਉਪਾਇ ਦੱਸਦੇ ਭਏ:

ਮਃ ੨ ॥
ਏਕ ਕ੍ਰਿਸਨੰ ਸਰਬ ਦੇਵਾ ਦੇਵ ਦੇਵਾ ਤ ਆਤਮਾ ॥
ਆਤਮਾ ਬਾਸੁਦੇਵਸ੍ਿ ਜੇ ਕੋ ਜਾਣੈ ਭੇਉ ॥
ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ ॥੪॥

(ਵਾਰ-ਆਸਾ, ਮਃ ੨ - ੪੬੯)

ਏਹ ਉੱਤ੍ਰ ਸੁਣ ਕੇ ਓਹ ਪਰਮ ਪ੍ਰਸੰਨ ਹੋ ਗਿਆ। ਏਸੇ ਪ੍ਰਕਾਰ ਜੱਸ ਸੁਣ ਸੁਣ ਸਰਬ ਭੇਖਾਂ ਪੰਥਾਂ ਦੇ ਸੰਤ ਲੱਗੇ ਆਵਣ। ਭੋਜਨ, ਛਾਦਨ, ਸਤਸੰਗ ਬਾਂਛਤ ਸਭ ਨੂੰ ਲਭ ਜਾਏ। ਏਸ ਕਰ ਕੇ ਗੁਰੂ ਅੰਗਦ ਜੀ ਦਾ ਸੁਜੱਸ ਦੇਸ ਦੇਸ਼ਾਂਤ੍ਰਾਂ ਵਿੱਚ ਬਹੁਤ ਸ਼ੀਘ੍ਰ ਫੈਲ ਗਿਆ ਕਿਉਂਕਿ ਸਾਧੂਆਂ ਜੈਸਾ ਧਰਮ ਦਾ ਹਲਕਾਰਾ ਹੋਰ ਕੋਈ ਨਹੀਂ। ਜੋ ਕੁਛ ਸੰਗਤਾਂ ਲਜਾਉਣ ਸਭ ਲੰਗਰ ਵਿੱਚ ਪੈ ਕੇ ਬਰਤ ਜਾਵੇ, ਧਰਮਸਾਲਾ ਭੀ ਚੰਗੀ ਬਣ ਗਈ। ਦਾਤੂ ਦਾਸੂ ਜੀ ਹੱਟੀ ਵਿੱਚੋਂ ਜੋ ਕੁਛ ਪੈਦਾ ਹੋਵੇ ਓਸ ਵਿੱਚ ਗੁਜ਼ਾਰਾ ਕਰਨ। ਜੇ ਕਦੇ ਕੁਛ ਚਾਹੁਣ ਤਾਂ ਗੁਰੂ ਜੀ ਆਖਣ, "ਏਹ ਪੂਜਾ ਦਾ ਧਾਨ {ਪੂਜਾ ਦਾ ਧਨ ਕੱਚਾ ਪਾਰਾ} ਗ੍ਰਿਸਤੀ ਨੂੰ ਕੱਚਾ ਪਾਰਾ ਹੈ।" ਏਹ ਸੁਣ ਕੇ ਓਹ ਚੁੱਪ ਕਰ ਜਾਣ। ਜੋ ਭੁੱਖਾ, ਪਿਆਸਾ, ਬਿਹੰਗਮ, ਸਾਧੂ, ਸਿੱਖ, ਲੰਗੜਾ, ਲੂਲਾ, ਅੰਧਾ, ਰੋਗੀ, ਬ੍ਰਿਧ ਏਨ੍ਹਾਂ ਪਾਸ ਆਵੇ ਓਸ ਦੀ ਸੇਵਾ ਵਿਸ਼ੇਸ਼ ਕਰਾਉਣ। ਅੰਨ, ਬਸਤ੍ਰ, ਕਥਾ ਕੀਰਤਨ ਤੇ ਨਾਮ ਦਾ ਭੰਡਾਰਾ ਹਰ ਵੇਲੇ ਖੁੱਲ੍ਹਾ ਹੀ ਰਹੇ। ਕੋਈ ਕਦੇ ਨਿਰਾਸਾ ਨਾ ਜਾਵੇ।

ਸੰਮਤ ੧੬੦ ਬਿਕ੍ਰਮੀ ਨੂੰ ਮਾਲਵੇ {ਮਾਲਵੇ ਦਾ ਦੌਰਾ} ਮਾਝੇ ਦੇਸ ਦੇ ਸਿੱਖਾਂ ਦੀ ਬੇਨਤੀ ਮੰਨ ਕੇ ਗੁਰੂ ਅੰਗਦ ਜੀ ਸੇਵਕਾਂ ਨੂੰ ਦਰਸ਼ਨ ਦੇਣ ਚੜ੍ਹੇ। ਦੋ ਚੌਕੀਆਂ ਰਬਾਬੀਆਂ ਦੀਆਂ ਪੰਜਾਹ ਕੁ ਸਿੱਖ ਸਾਧ, ਚਾਰ ਉਂਟ ਭਾਰ ਵਾਸਤੇ ਲੈ ਕੇ, ਅਨੇਕ ਨਗਰਾਂ ਵਿੱਚ ਉੱਤਰਦੇ ਹੋਏ ਹਰੀ ਕੇ ਪੱਤਣ ਸਤਲੁਜ ਪਾਰ ਹੋ, ਅਨੰਤ ਪੁਰਸ਼ਾਂ ਦਾ ਉਧਾਰ ਕਰ ਕੇ ਮੱਤੇ ਦੀ ਸਰਾਇ ਆਪਣੀ ਜਨਮ ਭੂਮੀ ਜਾ ਦੇਖੀ। (ਏਥੇ ਹੁਣ ਥੇਹ ਉੱਪਰ ਦੀਵਾਨ ਮੋਹਕਮ ਚੰਦ ਦਾ ਬਣਾਯਾ ਹੋਯਾ ਛੋਟਾ ਜੇਹਾ ਮੰਦਰ ਹੈ ਤੇ ਪਾਸ ਹੀ 'ਨਾਂਗੇ ਦੀ ਸਰਾਇ' ਨਾਮੀ ਪਿੰਡ ਵੱਸ ਪਿਆ ਹੈ।) ਓਥੋਂ ਹੋ ਹਰੀਕੇ ਪਿੰਡ ਜਾ ਉੱਤਰੇ। ਸਭ ਲੋਗ ਦਰਸ਼ਨ ਕਰਨ ਆਏ। ਅੰਨ ਬਸਤ੍ਰ ਬਹੁਤ ਚੜ੍ਹਿਆ। ਕਈ ਦਿਨ ਪਿੰਡ ਦੇ ਨਿਵਾਸੀਆਂ ਨੇ ਗੁਰੂ ਜੀ ਨੂੰ ਆਪਣੇ ਪਾਸ ਰੱਖ ਕੇ ਉਪਦੇਸ਼ ਲਿਆ। ਕਥਾ ਕੀਰਤਨ ਬਚਨ ਬਿਲਾਸ ਸੁਣ ਕੇ ਨਿਹਾਲ ਹੋਏ। (ਜਿਥੇ ਹੁਣ ਭਾਈ ਮੋਹਰ ਸਿੰਘ ਦਾ ਡੇਰਾ ਹਰੀ ਕੇ ਪਿੰਡ ਵਿੱਚ ਹੈ ਓਥੇ ਭਾਈ ਰਣ ਸਿੰਘ ਜੀ ਸਿੱਧ ਰਿਹਾ ਕਰਦੇ ਸੇ।) ਓਥੇ ਗੁਰੂ ਜੀ ੧੨ ਦਿਨ ਠਹਿਰੇ। ਓਥੋਂ ਦਾ {ਜਾਤ ਅਭਿਮਾਨੀ ਬਖਤਾਵਰ ਚੌਧਰੀ} ਚੌਧਰੀ ਬਖਤਾਵਰ ਜੋ ਬਹੱਤ੍ਰ ਪਿੰਡਾਂ ਦੇ ਟਕੇ (ਮਾਮਲਾ) ਦਿੱਲੀ ਭਰਿਆ ਕਰਦਾ ਸੀ, ਓਹ ਦਰਸ਼ਨ ਕਰਨ ਆਯਾ। ਪਰ ਬਡਾ ਹੰਕਾਰੀ ਤੇ ਪਰਵਾਰ ਵਾਲਾ ਹੋਣ ਕਰ ਗੁਰੂ ਜੀ ਦੇ ਸਿਰਹਾਣੇ ਵੱਲ ਬੈਠ ਗਿਆ ਤੇ ਨਮਸਕਾਰ ਭੀ ਨਾ ਕੀਤੀ। ਏਹ ਦੇਖ ਕੇ ਕੁਛ ਕੁ ਸਿੱਖ ਕ੍ਰੋਧਿਤ ਹੋਏ। ਪਰ ਗੁਰੂ ਜੀ ਨੇ ਆਖਯਾ:

ਜਿਸ ਨੋ ਸਾਹਿਬੁ ਵਡਾ ਕਰੇ ਸੋਈ ਵਡ ਜਾਣੀ ॥
ਜਿਸੁ ਸਾਹਿਬ ਭਾਵੈ ਤਿਸੁ ਬਖਸਿ ਲਏ ਸੋ ਸਾਹਿਬ ਮਨਿ ਭਾਣੀ ॥
ਜੇ ਕੋ ਓਸ ਦੀ ਰੀਸ ਕਰੇ ਸੋ ਮੂੜ ਅਜਾਣੀ ॥

(ਗਉੜੀ ਵਾਰ-੧, ਮਃ ੪ - ੩੦੨)
(ਇਹ ਗੁਰੂ ਰਾਮਦਾਸ ਜੀ ਦੀ ਬਾਣੀ ਹੈ)

ਚੌਧਰੀ ਬੋਲਿਆ ਮੈਂ ਕੋਈ ਛੋਟਾ ਆਦਮੀ ਹਾਂ। ਮੇਰੀ ਜਾਤਿ ਦੇ ਬਹੁਤ ਜ਼ੋਰ ਵਾਲੇ ਕਈ ਪਿੰਡ ਹਨ। ਤਾਂ ਗੁਰੂ ਜੀ ਨੇ ਏਹ ਸ਼ਲੋਕ ਉਚਾਰਿਆ:

ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ ॥
ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ ॥੩॥

(ਵਾਰ-ਆਸਾ, ਮਃ ੧ - ੪੬੯)

ਏਹ ਬਚਨ ਸੁਣ ਕੇ ਚੌਧਰੀ ਨੇ ਚਰਨ ਫੜ ਲਏ ਤੇ ਆਖਯਾ, "ਜੀ! ਮੈਂ ਪਰਖਦਾ ਸੀ। ਸੋ, ਮੈਨੂੰ ਮਾਫ਼ ਕਰੋ।" ਗੁਰੂ ਜੀ ਨੇ ਉਸ ਦਾ ਭੀ ਉਧਾਰ ਕੀਤਾ ਤੇ ਏਸੇ ਪ੍ਰਕਾਰ ਵਿਚਰਦੇ ਹੋਏ ਤਿੰਨ ਮਹੀਨੇ ਪਿੱਛੋਂ ਫੇਰ ਖਡੂਰ ਆ ਬਿਰਾਜੇ।

ਇਕ ਜੀਵਾ {ਭਾਈ ਜੀਵਾ - ਭਾਣਾ ਵਿੱਚ ਰਾਜ਼ੀ ਰਹੋ ਦਾ ਉਪਦੇਸ਼} ਨਾਮ ਜਿਮੀਦਾਰ ਗੁਰੂ ਕਾ ਪ੍ਰੇਮੀ ਸਿੱਖ ਸੀ। ਓਹ ਤਿੰਨ ਕੋਹ ਤੋਂ ਅੰਮ੍ਰਿਤ ਵੇਲੇ ਖਿਚੜੀ ਤੇ ਦਹੀਂ ਲੈ ਕੇ ਗੁਰੂ ਜੀ ਵਾਸਤੇ ਰੋਜ਼ ਆਉਂਦਾ ਰਿਹਾ ਤੇ ਫੇਰ ਓਸ ਦੀ ਪੁਤ੍ਰੀ ਜਿਵਾਈ ਨਾਮ ਪ੍ਰੇਮ ਵਿੱਚ ਰੱਤੀ ਹੋਈ ਲੈ ਕੇ ਆਵਣ ਲੱਗੀ। ਏਸੇ ਤਰ੍ਹਾਂ ਦਸ ਬਰਸ ਓਨ੍ਹਾਂ ਨੇ ਨੇਮ ਨਿਬਾਹਿਆ। ਇੱਕ ਦਿਨ ਡਾਢਾ ਝੱਖੜ ਹਨੇਰੀ ਆਯਾ ਤਾਂ ਓਸ ਨੇ ਆਖਯਾ, "ਜੇ ਹਨੇਰੀ ਹਟ ਜਾਏ ਤਾਂ ਚੰਗਾ ਹੈ।" ਇਤਨਾ ਕਹਿਣ ਨਾਲ ਹਨੇਰੀ ਤਾਂ ਹਟ ਗਈ, ਪਰ ਓਸ ਦਿਨ ਗੁਰੂ ਜੀ ਨੇ ਖਿਚੜੀ ਨਾ ਖਾਧੀ। ਜਾਂ ਜਿਵਾਈ ਰੋਣ ਲੱਗ ਪਈ ਤਾਂ ਗੁਰੂ ਜੀ ਨੇ ਕਿਹਾ, "ਬੇਟੀ! ਅੱਜ ਤੁਸਾਂ ਮਨਮਤ ਕੀਤੀ ਹੈ। ਜਿਨ੍ਹਾਂ ਬੇਅੰਤ ਸਰਪਾਂ ਨੂੰ ਕੋਰੇ ਪੱਥਰਾਂ ਦੀ ਧਰਤੀ ਵਿੱਚ ਏਸ ਝੱਖੜ ਹਨੇਰੀ ਨਾਲ ਰੇਤੇ ਦਾ ਭੋਜਨ ਪਹੁੰਚਣਾ ਸੀ ਤੇ ਜਹਾਜ ਚੱਲਣੇ ਸਨ ਤੇ ਹੋਰ ਕਈ ਕੰਮ ਖਲਕਤ ਦੇ ਸੌਰਨੇ ਸਨ, ਤੁਸਾਂ ਓਹ ਬੰਦ ਕਰ ਦਿੱਤੇ। ਅਸੀਂ ਤਾਂ ਚਾਰ ਘੜੀਆਂ ਪਿੱਛੋਂ ਪ੍ਰਸ਼ਾਦ ਛਕ ਲੈਂਦੇ, ਤੁਸਾਂ ਰਬ ਰਜ਼ਾਇ ਕਿਉਂ ਮੇਟੀ?" ਏਸੇ ਪਰ ਗੁਰੂ ਜੀ ਨੇ ਉੱਚ ਪਿੰਡ ਵਾਲੇ ਜਲਾਲ ਪੀਰ ਦੀ ਕਥਾ ਸੁਣਾਈ ਜੋ ਗੁਰਮੁਖਾਂ ਨੂੰ ਦੇਖਣ ਗਿਆ ਸੀ ਤੇ ਦਰਿਆ ਵਿੱਚ ਬੇੜਾ ਡੁੱਬਦਾ ਤੇ ਮੀਂਹ ਪੈਂਦਾ ਓਨ ਹਟਾਯਾ ਸੀ, ਜਿਸ ਕਰ ਕੇ ਓਸ ਨੂੰ ਭੋਜਨ ਨਹੀਂ ਸੀ ਲੱਭਾ ਤੇ ਗੁਰਮੁਖਾਂ ਨੇ ਆਪਣੇ ਵਿੱਚੋਂ ਓਸ ਨੂੰ ਧੱਕ ਦਿੱਤਾ ਸੀ। ਏਹ ਕਹਾਣੀ ਸੁਣ ਕੇ ਸਭ ਸਿੱਖ ਨਸੀਹਤ ਮੰਨ ਗਏ ਤੇ ਜੀਵੇ। ਜਿਵਾਈ ਨੇ ਭੀ ਭੁੱਲ ਮਾਫ਼ ਕਰਾਈ ਤੇ ਅੱਗੇ ਨੂੰ ਪ੍ਰਭੂ ਦੀ ਰਜ਼ਾ ਵਿੱਚ ਦਖਲ ਦੇਣੋਂ ਹਟ ਕੇ ਪਰਮਪਦ ਨੂੰ ਪ੍ਰਾਪਤ ਹੋ ਗਏ।

ਖਡੂਰ ਵਿੱਚ ਇੱਕ {ਦੋਖੀ ਤਪਾ ਸ਼ਿਵਨਾਥ} ਸ਼ਿਵਨਾਥ ਨਾਮ ਤਪਾ ਜੋਗੀ ਖਹਿਰੇ ਜੱਟਾਂ ਦਾ ਗੁਰੂ ਸੀ। ਓਹ ਜੰਤ੍ਰ ਮੰਤ੍ਰ ਟੂਣੇ ਟਾਮਣ ਬਹੁਤ ਕਰਿਆ ਕਰੇ। ਏਸ ਕਰ ਕੇ ਲੋਗ ਓਸ ਨੂੰ ਚੰਗਾ ਮੰਨਦੇ ਸੇ। ਭਾਵੇਂ ਓਹ ਸਾਧੂ ਚੰਗਾ ਹੀ ਸੀ ਪਰ ਗੁਰੂ ਜੀ ਦੀ ਮਹਿਮਾ ਤੇ ਰਚਨਾ ਦਿਨੋਂ ਦਿਨ ਵਧਦੀ ਦੇਖ ਕੇ ਬਹੁਤ ਸੜਦਾ ਤੇ ਨਿੰਦਾ ਕਰਦਾ ਰਹਿੰਦਾ। "ਦੇਖੋ ਭਾਈ! ਕਲਿਜੁਗ ਦੇ ਉਲਟੇ ਕੰਮ ਹਨ। ਜੋ ਪੂਜਣੇ ਜੋਗ ਨਹੀਂ, ਓਨ੍ਹਾਂ ਨੂੰ ਲੋਗ ਪੂਜਦੇ ਹਨ ਤੇ ਸਾਨੂੰ ਸੰਤਾਂ ਨੂੰ ਕੋਈ ਪੁਛਦਾ ਭੀ ਨਹੀਂ।" ਸੰਮਤ ੧੬੦੧ ਬਿਕ੍ਰਮੀ ਨੂੰ ਕੁਦਰਤ ਨਾਲ ਬਰਖਾ ਨਾ ਹੋਈ। ਭਾਰੀ ਕਾਲ ਕੜਕਿਆ ਤਾਂ ਲੋਕ ਜੁੜ ਕੇ ਓਸ ਜੋਗੀ ਪਾਸ ਗਏ ਤੇ ਆਖਿਆ, "ਕੋਈ ਜਤਨ ਕਰੋ ਜੋ ਬਰਖਾ ਹੋਵੇ।" ਜੋਗੀ ਬੋਲਿਆ, "ਜਿਥੇ ਏਹੋ ਜੇਹੇ ਅਜੋਗ ਕਰਮ ਹੋਣ, ਗ੍ਰਿਸਤੀ ਖੱਤ੍ਰੀ ਦਾ ਮਾਨ ਹੋਵੇ, ਓਥੇ ਬਰਖਾ ਕਿਥੇ? ਹੁਣ ਸੰਤਾਂ ਕੋਲ ਕਿਉਂ ਆਏ? ਓਸੇ ਲਹਿਣੇ ਨੂੰ ਆਖੋ, ਬਰਖਾ ਕਰਾਵੇ। ਨਹੀਂ ਤਾਂ ਪਿੰਡ ਛੱਡੇ। ਅਸੀਂ ਬਰਖਾ ਅੱਠਾਂ ਪਹਿਰਾਂ ਦੇ ਅੰਦਰ ਅੰਦਰ ਕਰਾਉਂਦੇ ਹਾਂ।" ਜੱਟ ਬੇਸਮਝ ਸਨ। ਸਾਰੇ ਗੁਰੂ ਜੀ ਪਾਸ ਗਏ ਤੇ ਆਖਿਆ, "ਜੀ! ਯਾਂ ਤਾਂ ਬਰਖਾ ਕਰਾਓ, ਨਹੀਂ ਤਾਂ ਪਿੰਡੋਂ ਜਾਓ।" ਗੁਰੂ ਜੀ ਸ਼ਾਂਤਿ ਸਰੂਪ ਬੋਲੇ, "ਬਰਖਾ ਈਸ਼੍ਵਰ ਦੇ ਹੱਥ ਹੈ, ਹੋਰ ਕਿਸੇ ਦੇ

ਨਹੀਂ। ਅਸੀਂ ਰੱਬ ਦੇ ਸ਼ਰੀਕ ਹਾਕਮ ਨਹੀਂ। ਜੋ ਹੈ, ਸੋ ਬਰਖਾ ਕਰਾਏ। ਜੇਕਰ ਸਾਡੇ ਤੁਰ ਗਿਆਂ ਜੋਗੀ ਮੀਂਹ ਵਸਾ ਦੇਵੇ ਤਾਂ ਅਸੀਂ ਏਥੋਂ ਤੁਰ ਜਾਂਦੇ ਹਾਂ।" ਜੱਟਾਂ ਆਖਜਾ, "ਜੀ! ਜਿਵੇਂ ਜੋਗੀ ਆਖਦਾ ਹੈ ਤਿਵੇਂ ਕਰੋ।" ਏਹ ਗੱਲ ਸੁਣ ਕੇ ਬਾਬੇ ਬੁੱਢੇ ਜੀ ਨੂੰ ਕ੍ਰੋਧ ਆਯਾ ਤੇ ਕੁਛ ਚਮਤਕਾਰਾ ਦਿਖਾਉਣਾ ਚਾਹਿਆ। ਪਰ ਗੁਰੂ ਜੀ ਨੇ ਕਿਹਾ, "ਸਾਡਾ ਧਰਮ ਛਿਮਾ ਕਰਨਾ ਹੈ।" ਏਹ ਕਹਿ ਕੇ ਉੱਠ ਤੁਰੇ। ਜਾਂ ਪਿੰਡੋਂ ਦੂਰ ਜਾ ਕੇ ਰੁੱਖ ਹੇਠਾਂ ਬੈਠਣ ਲੱਗੇ ਤਾਂ ਜੱਟਾਂ ਨੇ ਓਥੇ ਭੀ ਨਾ ਬੈਠਣ ਦਿੱਤਾ। ਸੰਗਤ ਭੀ ਗੁਰੂ ਜੀ ਦੇ ਪਿੱਛੇ ਪਿੱਛੇ ਲੱਗੀ ਗਈ। ਸੱਤ ਕੋਹ ਪੁਰ ਰਜਾਦੇ ਖਾਂ ਵਾਲੇ ਪਿੰਡ ਦੇ ਟਿੱਬੇ ਉੱਤੇ ਜਾ ਬੈਠੇ। ਚੁਫੇਰੇ ਦੇ ਪਿੰਡਾਂ ਨੂੰ ਖ਼ਬਰ ਹੋਈ ਤਾਂ ਬੜੀ ਸ਼ਰਧਾ ਨਾਲ ਛਪਰ ਪਾ ਦਿੱਤੇ। ਰਿੱਧੀ ਆ ਗਈ। ਲੰਗਰ ਸਜਣ ਲੱਗੇ। ਜੰਗਲ ਵਿੱਚ ਮੰਗਲ ਹੋ ਗਿਆ।

ਏਧਰ ਜੱਟ ਜੋਗੀ ਦੇ ਗਿਰਦੇ ਹੋਏ। ਓਹ ਬਥੇਰੇ ਟੂਣੇ ਟਾਮਣ ਕਰ ਰਿਹਾ। ਅੱਠਾਂ ਪਹਿਰਾਂ ਦੇ ਅੱਠ ਦਿਨ ਬੀਤ ਗਏ ਪਰ ਕੁਛ ਨਾ ਬਨਿਆਂ। ਜੱਟਾਂ ਦਾ ਮੂੰਹ ਪਾਟਾ ਹੋਯਾ ਹੁੰਦਾ ਹੈ। ਲੱਗੇ ਕੁਛ ਕੁਛ ਕਹਿਣ। ਤਦੋਂ ਨੂੰ ਗੁਰੂ ਅਮਰਦਾਸ ਜੀ ਜੋ ਆਪਣੇ ਪਿੰਡ ਗਏ ਹੋਏ ਸੇ, ਖੰਡੂਰ ਆਏ ਤਾਂ ਅੱਗੇ ਧਰਮਸਾਲਾ ਵਿੱਚ ਸੁੰਨ ਸਾਨ ਡਿੱਠੀ। ਲੋਗਾਂ ਤੋਂ ਸਾਰਾ ਬ੍ਰਿਤਾਂਤ ਸੁਣ ਕੇ ਕੋਪ ਵਿੱਚ ਆ ਗਏ ਤੇ ਜੱਟਾਂ ਨੂੰ ਆਖਿਆ, "ਤੁਸੀਂ ਬੜੇ ਬੇਸਮਝ ਹੋ। ਝੂਠੇ ਜੋਗੀ ਦੇ ਆਖੇ ਲੱਗ ਕੇ ਤੁਸਾਂ ਗੁਰੂ ਜੀ ਦੀ ਬੇਅਦਬੀ ਕੀਤੀ। ਜੇਕਰ ਤੁਹਾਨੂੰ ਮੀਂਹ ਦੀ ਲੋੜ ਹੈ ਤਾਂ ਇੱਕ ਪਾਸੇ ਏਸ ਜੋਗੀ ਦੇ ਗੱਲ ਵਿੱਚ ਪੰਜਾਲੀ ਪਾਓ ਤੇ ਇੱਕ ਪਾਸੇ ਅੱਲ੍ਹੜ ਵੈੜ੍ਹਕਾ ਜੋਵੋ। ਜਿੱਥੇ ਜਿੱਥੇ ਮੀਂਹ ਦੀ ਲੋੜ ਹੈ, ਓਥੇ ਓਥੇ ਅੱਜ ਹੀ ਫੇਰ ਲਵੋ। ਜਿੱਥੇ ਏਹ ਫਿਰ ਜਾਏਗਾ ਓਥੇ ਮੀਂਹ ਪੈ ਜਾਏਗਾ।" ਏਹ ਗੱਲ ਸੁਣ ਕੇ ਜੱਟਾਂ ਨੇ ਓਸੇ ਤਰ੍ਹਾਂ ਕੀਤਾ। ਆਖਿਆ, "ਨਾਥ ਜੀ! ਤੁਹਾਨੂੰ ਜ਼ਰਾ ਤਕਲੀਫ਼ ਹੋਊ ਪਰ ਸਾਡਾ ਭੀ ਇੱਕ ਟੂਣਾ ਹੋ ਜਾਣ ਦਿਓ।" ਜਦ ਜੋਗੀ ਨੇ ਛੁਟਕਾਰਾ ਹੁੰਦਾ ਨਾ ਦੇਖਿਆ ਤਾਂ ਲਾਚਾਰ (ਜੈਸੀ ਕਰਨੀ ਤੈਸੀ ਭਰਨੀ) ਗਲ ਵਿੱਚ ਪੰਜਾਲੀ ਪਾਵਣੀ ਪਈ। ਜਿਸ ਵੇਲੇ ਢੱਗਾ ਜੋਤ ਕੇ ਤੋਰਿਆ ਓਸੇ ਵੇਲੇ ਬਰਖਾ ਹੋਣੀ ਸ਼ੁਰੂ ਹੋਈ। ਜਿੱਧਰ ਜਿੱਧਰ ਜੱਟ ਲਈ ਜਾਣ ਓਧਰੇ ਹੀ ਬਰਖਾ ਹੁੰਦੀ ਜਾਏ। ਤਾਂ ਜੱਟਾਂ ਨੂੰ ਆਪਣੀ ਆਪਣੀ ਹੱਦ ਵਿੱਚ ਮੀਂਹ ਬਰਸਾਉਂਣ ਦੀ ਖਿਚਾ ਖਿਚੀ ਹੋ ਗਈ। ਕੋਈ ਕਿਧਰੇ ਖਿੱਚੇ, ਕੋਈ ਕਿਧਰੇ ਘਸੀਟੇ। ਜੋਗੀ ਦੀ ਕੋਈ ਗੱਲ ਨਾ ਸੁਣੇ। ਓੜਕ ਘਸੀਟਦਿਆਂ ਘਸੀਟਦਿਆਂ ਜੋਗੀ ਦਾ ਤੂੰਬਾ ੨ ਉਡ ਗਿਆ। 'ਗੁਰ ਨਿੰਦਕ ਸਗ ਕੀ ਮ੍ਰਿਤ ਪਾਵੈ।' ਫੇਰ ਕੁਦਰਤ ਨਾਲ ਸਾਰੇ ਹੀ ਦੇਸ਼ ਵਿੱਚ ਬਰਖਾ ਹੋ ਗਈ ਤਾਂ ਖਡੂਰ ਦੇ ਚੌਧਰੀ ਤੇ ਜੱਟ ਸਭ ਮਿਲ ਕਰ ਕੇ ਗੁਰੂ ਅੰਗਦ ਜੀ ਦੇ ਚਰਨੀਂ ਆ ਪਏ ਤੇ ਬੇਨਤੀ ਕੀਤੀ, "ਜੀ! ਖਡੂਰ ਚੱਲੋ।" ਜਾਂ ਗੁਰੂ ਜੀ ਨੇ ਬਰਖਾ ਹੋਣ ਦਾ ਸਾਰਾ ਬ੍ਰਿਤਾਂਤ ਸੁਣਿਆ ਤਾਂ ਜਟਾਂ ਨੂੰ ਤਾਂ ਕੁਛ ਨਾ ਆਖਿਆ ਪਰ ਗੁਰੂ ਅਮਰਦਾਸ ਜੀ ਉੱਤੇ ਬਹੁਤ ਗ਼ੁੱਸੇ ਹੋਏ। ਪ੍ਰੰਤੂ ਸੰਗਤ ਸਾਰੀ ਗੁਰਨਿੰਦਕ ਦਾ ਬੁਰੇ ਹਾਲ ਮਰਨਾ ਸੁਣ ਕੇ ਬਹੁਤ ਖ਼ੁਸ਼ੀ ਹੋਈ। ਫੇਰ ਅਤਿ ਨਿੰਮ੍ਰ ਹੋ ਹੱਥ ਜੋੜ ਕੇ ਸਭ ਨੇ ਬੇਨਤੀ ਕੀਤੀ ਤਾਂ ਗੁਰੂ ਜੀ ਖਡੂਰ ਵੰਨੀਂ ਚੱਲ ਪਏ।

ਜਾਂ ਗੁਰੂ ਜੀ ਭੈਰੋਂ {ਭੈਰੋਪੁਰ} ਨਾਮ ਪਿੰਡ ਪਾਸ ਆਏ ਤਾਂ ਸੱਤਰ ਬਰਸ ਦਾ ਬੁੱਢਾ ਗੁਰੂ ਕਾ ਪ੍ਰੇਮੀ {ਭਾਈ ਖੇਮਾ} 'ਭਾਈ ਖੇਮਾ' ਖ਼ਬਰ ਸੁਣ ਕੇ ਅੱਗੇ ਆ ਖੜੋਤਾ ਤੇ ਬਹੁਤ ਬੇਨਤੀਆਂ ਕਰ ਕੇ ਆਪਣੇ ਘਰ ਲੈ ਗਿਆ। ਓਸ ਦੇ ਮਿਲਖ ਬਹੁਤ ਸੇ ਪਰ ਸੰਤਾਨ ਨਹੀਂ ਸੀ ਤੇ ਵਿਆਹ ਭੀ ਦੋ ਕਰਾਏ ਸੇ। ਏਸ ਨੇ ਸੰਗਤ ਤੇ ਗੁਰਾਂ ਦੀ ਬਹੁਤ ਸੇਵਾ ਕੀਤੀ। ਪ੍ਰਸ਼ਾਦ ਛੱਕ ਚੁੱਕੇ ਤਾਂ ਗੁਰੂ ਅਮਰਦਾਸ ਜੀ ਨੇ ਅਰਦਾਸ ਕਰ ਦਿੱਤੀ ਕਿ ਭਾਈ ਖੇਮੇਂ ਦੇ ਘਰ ਪੁੱਤ੍ਰ ਹੋਵੇ। ਭਾਵੇਂ ਓਸ ਦੇ ਬੁਢੇਪੇ ਤੋਂ ਕਿਸੇ ਨੂੰ ਉਮੈਦ ਨਹੀਂ ਸੀ ਪਰ ਬਰਸ ਦੇ ਅੰਦਰ ਹੀ ਪੁੱਤ੍ਰ ਹੋ ਪਿਆ। ਜਦ ਗੁਰੂ ਜੀ ਖਡੂਰ ਆ ਕੇ ਬੈਠੇ ਅਰ ਗੁਰੂ ਅਮਰਦਾਸ ਜੀ ਚਰਨਾਂ ਉੱਪਰ ਮੱਥਾ ਟੇਕਣ ਲੱਗੇ ਤਾਂ ਗੁਰੂ ਅੰਗਦ ਜੀ ਨੇ ਚਰਨ ਪਿੱਛੇ ਹਟਾ ਲੀਤੇ। ਅਮਰਦਾਸ ਜੀ ਹੱਥ ਜੋੜ ਕੇ ਸਨਮੁਖ ਖੜੇ ਹੋ ਗਏ ਤਾਂ ਬਾਬੇ ਬੁੱਢੇ ਨੇ ਬੇਨਤੀ ਕੀਤੀ, "ਮਹਾਰਾਜ! ਸਿੱਖਾਂ ਤੋਂ ਗੁਰਾਂ ਦੀ ਨਿਰਾਦਰੀ ਨਹੀਂ ਸਹਾਰੀ ਜਾਂਦੀ। ਏਨ੍ਹਾਂ ਦਾ

ਕੁਛ ਦੋਸ਼ ਨਹੀਂ। ਜੋਗੀ ਨੇ ਆਪਣੇ ਕਰਮਾਂ ਦਾ ਫ਼ਲ ਪਾਯਾ ਹੈ।" ਗੁਰੂ ਜੀ ਬੋਲੇ ਸਾਡੇ ਪਾਸ ਰਹਿ ਕੇ ਛਿਮਾਂ, ਸਹਾਰਾ, ਜਰਣਾ ਜੇਕਰ ਨਾ ਧਾਰੀ ਤਾਂ ਕੀ ਫ਼ਲ ਹੋਯਾ? ਨਿਰਾਪੁਰਾ ਲੋਕਾਂ ਨੂੰ ਰਿਝਾਉਨਾਂ ਸਾਡੇ ਪਸੰਦ ਨਹੀਂ।" ਤਦ ਗੁਰੂ ਅਮਰਦਾਸ ਜੀ ਚਰਨੀਂ ਢਹਿ ਪਏ ਤੇ ਆਖਿਆ, "ਪਿਛਲੇ ਔਗਣ ਬਖ਼ਸ਼ ਲਵੋ ਤੇ ਅੱਗੇ ਨੂੰ ਰਸਤੇ ਪਾਓ।" ਗੁਰੂ ਜੀ ਨੇ ਕਿਹਾ, "ਸਾਧ ਧਰਤੀ ਜੇਡਾ ਧੀਰਜ ਤੇ ਪਰਬਤ ਵਾਂਗੂੰ ਦੁਖ ਸੁਖ ਮਾਨ ਅਪਮਾਨ ਵਿੱਚ ਅਡੋਲਤਾ, ਜਲ ਜੇਹੀ ਨਿਰਮਲਤਾ ਤੇ ਅਗਨੀ ਦਾ ਸੁਭਾਵ ਸੁਆਦ ਬੇ ਸੁਆਦ ਨਾ ਪਰਖਣ ਵਾਲਾ ਰੱਖੇ ਤੇ ਪੌਣ ਵਾਂਗ ਸਭ ਨਾਲ ਸਪਰਸ਼ ਕਰਦਾ ਹੋਯਾ ਭੀ ਅਸੰਗ ਰਹੇ। ਸਭ ਆਤਮਾਂ ਨੂੰ ਪ੍ਰਮਾਤਮਾ ਦੇਖੇ। ਕਿਸੇ ਦਾ ਬੁਰਾ ਨਾ ਕਰੇ ਤੇ ਛੋਟਾ ਬਣ ਰਹੇ। ਕਿਉਂ ਜੋ ਜਿਸ ਪ੍ਰਕਾਰ ਛੋਟਾ ਬਾਲਕ ਮਾਤਾ ਪਿਤਾ ਨੂੰ ਪਜਾਰਾ ਲਗਦਾ ਹੈ ਉਸੇ ਤਰ੍ਹਾਂ ਪਰਮੇਸ਼੍ਵਰ ਭੀ ਛੋਟਿਆਂ ਦਾ ਪਿਆਰਾ ਹੈ। ਉਤਨੀ ਕੀਮਤ ਪਰਬਤ ਦੀ ਨਹੀਂ ਪੈਂਦੀ ਜਿਤਨੀ ਨਿੱਕੇ ਜਿਹੇ (ਪੱਥਰ) ਹੀਰੇ ਦੀ ਪੈਂਦੀ ਹੈ। ਏਸ ਅਜਰ ਵਸਤੂ ਦਾ ਜਰਣਾ ਬਹੁਤ ਔਖਾ ਹੈ, ਜੋ ਜਰੇਗਾ ਸੋ ਤਰੇਗਾ। ਤੁਹਾਨੂੰ ਲੋਹਾ ਕੰਚਨ ਸਮ ਸਮਝਣਾ ਚਾਹੀਏ। ਸਰ ਵਿੱਚੋਂ ਇੱਕ ਬੂੰਦ ਪਾ ਕੇ ਉੱਛਲ ਪਿਆ ਹੈਂ, ਕੀ ਉਸ ਸਰ ਵਿੱਚ ਘਾਟਾ ਹੈ ਜਿੱਥੋਂ ਏਹ ਬੂੰਦ ਮਿਲੀ ਹੈ?"

ਏਹ ਉਪਦੇਸ਼ ਬਿਸ਼ੇਸ਼ ਸੁਖਦਾਇਕ ਸਮਝ ਕੇ ਗੁਰੂ ਅਮਰਦਾਸ ਜੀ ਨੇ ਚਰਨ ਫੜ ਲੀਤੇ ਅਤੇ ਅੱਗੇ ਨੂੰ ਮਨ ਨੂੰ ਰੋਕ ਕੇ ਚਲੇ।

ਇਨ੍ਹੀਂ ਦਿਨੀਂ {ਭਾਈ ਸ਼ੀਹਾਂ ਉੱਪਲ} ਸ਼ੀਹਾਂ ਨਾਮ ਉੱਪਲ ਖਤ੍ਰੀ ਪੰਜ ਬੱਕਰੇ ਲੈ ਕੇ ਗੁਰੂ ਜੀ ਦੇ ਹਜ਼ੂਰ ਆਯਾ ਤੇ ਅਰਜ਼ ਕੀਤੀ ਕਿ ਮੇਰੇ ਪੁਤ੍ਰਾਂ ਦੇ ਮੁੰਡਨ ਤੇ ਜਨੇਊ ਹੋਣੇ ਹਨ। ਏਸ ਲਈ ਆਪਣੇ ਰਿਵਾਜ ਦੇ ਮੂਜਬ ਬ੍ਰਾਹਮਣਾਂ ਦੇ ਕਹੇ ਅਨੁਸਾਰ ਇਹ ਬੱਕਰੇ ਬਲੀ ਕਰਨ ਵਾਸਤੇ ਲਿਆਯਾ ਹਾਂ ਤਾਂਕਿ ਕਾਰਜ ਨਿਰਵਿਘਨ ਸਮਾਪਤ ਹੋਵੇ। ਗੁਰੂ ਜੀ ਨੇ ਆਖਿਆ, "ਕਿਸੇ ਦਾ ਬੁਰਾ ਕਰ ਕੇ ਆਪਣਾ ਭਲਾ ਮੰਗਣਾ ਏਹ ਭਾਰੀ ਪਾਪ ਹੈ। ਏਸ ਦਾ ਲੇਖਾ ਦੇਣਾ ਪਵੇਗਾ।" ਯਥਾ ਮਹਾਰਾਜ ਜੀ ਦਾ ਵਾਕ ਹੈ:

ਮਃ ੧ ॥
ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ ॥
ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ ॥
ਤਲਬਾ ਪਉਸਨਿ ਆਕੀਆ ਬਾਕੀ ਜਿਨਾ ਰਹੀ ॥
ਅਜਰਾਈਲੁ ਫਰੇਸਤਾ ਹੋਸੀ ਆਇ ਤਈ ॥
ਆਵਣੁ ਜਾਣੁ ਨ ਸੁਝਈ ਭੀੜੀ ਗਲੀ ਫਹੀ ॥
ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ ॥੨॥

(ਰਾਮਕਲੀ ਵਾਰ-੧, ਮਃ ੧ - ੯੫੩)

ਤਾਂ ਤੇ ਮਾਸ ਨਾ ਵੰਡੋ। ਅਰਦਾਸ ਕਰਾ ਕੇ ਕੜਾਹ ਪ੍ਰਸ਼ਾਦ ਵੰਡੋ ਤੇ ਸਿੱਖਾਂ ਸਾਧਾਂ ਗ਼ਰੀਬਾਂ ਨੂੰ ਛਕਾਓ। ਸ਼ਬਦ ਕੀਰਤਨ ਦਾ ਉਚਾਰ ਕਰਾਓ, ਸਭ ਕਾਰਜ ਰਾਸ ਹੋਣਗੇ।

ਇੱਕ ਦੇਵਗਿਰੀ ਗੁਸਾਈਂ ਗੁਰੂ ਜੀ ਪਾਸ ਜਮਾਤ ਲੈ ਕੇ ਆਇਆ ਤਾਂ ਗੁਰੂ ਜੀ ਨੇ ਓਸ ਦੀ ਬਹੁਤ ਸੇਵਾ ਕਰਾਈ। ਓਸ ਨੇ ਲੰਗਰ ਚਲਦਾ ਤੇ ਭਗਤੀ ਭਾਵ ਦਾ ਪ੍ਰਚਾਰ ਹੁੰਦਾ ਦੇਖ ਕੇ ਖ਼ੁਸ਼ੀ ਹੋ ਕੇ ਆਖਿਆ, "ਮੇਰੇ ਪਾਸ ਪਾਰਾ ਮਾਰਯਾ ਹੋਇਆ ਐਸਾ ਹੈ ਕਿ ਇੱਕ ਰੱਤੀ ਬਾਵਨ ਤੋਲੇ ਤਾਂਬੇ ਨੂੰ ਕੁੰਦਨ ਵਰਗਾ ਸੋਇਨਾ ਕਰ ਦਿੰਦਾ ਹੈ।" ਏਹ ਕਹਿ ਕੇ ਦੋ ਇੱਕ ਸਰ ਪੈਸਜਾਂ ਦਾ ਸੋਇਨਾ ਕਰ ਦਿਖਾਯਾ ਤੇ ਬਿੱਲ ਗੁਰੂ ਜੀ ਦੇ ਅੱਗੇ ਰੱਖ ਕੇ ਆਖਣ ਲਗਾ ਕਿ ਤੁਸੀਂ ਭੀ ਏਸ ਦੀ ਬੂਟੀ ਸਿੱਖ ਲਵੋ। ਤਾਂ {ਨਾਮ ਹੀ ਰਸਾਇਣ} ਗੁਰੂ ਜੀ ਬੋਲੇ:

ਧਨਾਸਰੀ ਮਹਲਾ ੩ ॥
ਮਨੁ ਮਰੈ ਧਾਤੁ ਮਰਿ ਜਾਇ ॥ ਬਿਨੁ ਮਨ ਮੂਏ ਕੈਸੇ ਹਰਿ ਪਾਇ ॥

ਇਹੁ ਮਨੁ ਮਰੈ ਦਾਰੂ ਜਾਣੈ ਕੋਇ ॥ ਮਨੁ ਸਬਦਿ ਮਰੈ ਬੂਝੈ ਜਨੁ ਸੋਇ ॥੧॥
ਜਿਸ ਨੋ ਬਖਸੇ ਹਰਿ ਦੇ ਵਡਿਆਈ ॥
ਗੁਰ ਪਰਸਾਦਿ ਵਸੈ ਮਨਿ ਆਈ ॥ ਰਹਾਉ ॥
ਗੁਰਮੁਖਿ ਕਰਣੀ ਕਾਰ ਕਮਾਵੈ ॥ ਤਾ ਇਸੁ ਮਨ ਕੀ ਸੋਝੀ ਪਾਵੈ ॥
ਮਨੁ ਮੈ ਮਤੁ ਮੈਗਲ ਮਿਕਦਾਰਾ ॥ ਗੁਰੁ ਅੰਕਸੁ ਮਾਰਿ ਜੀਵਾਲਣਹਾਰਾ ॥੨॥
ਮਨੁ ਅਸਾਧੁ ਸਾਧੈ ਜਨੁ ਕੋਈ ॥ ਅਚਰੁ ਚਰੈ ਤਾ ਨਿਰਮਲੁ ਹੋਈ ॥
ਗੁਰਮੁਖਿ ਇਹੁ ਮਨੁ ਲਇਆ ਸਵਾਰਿ ॥ ਹਉਮੈ ਵਿਚਹੁ ਤਜੈ ਵਿਕਾਰ ॥੩॥
ਜੋ ਧੁਰਿ ਰਖਿਅਨੁ ਮੇਲਿ ਮਿਲਾਇ ॥ ਕਦੇ ਨ ਵਿਛੁੜਹਿ ਸਬਦਿ ਸਮਾਇ ॥
ਆਪਣੀ ਕਲਾ ਆਪੇ ਪ੍ਰਭੁ ਜਾਣੈ ॥ ਨਾਨਕ ਗੁਰਮੁਖਿ ਨਾਮੁ ਪਛਾਣੈ ॥੪॥੬॥

(ਧਨਾਸਰੀ, ਮਃ ੩ – ੬੬੫)

(ਇਹ ਸ਼ਬਦ ਗੁਰੂ ਅਮਰਦਾਸ ਜੀ ਦਾ ਉਚਾਰਨ ਕੀਤਾ ਹੈ)

ਇਤਜਾਦਿਕ ਸ਼ਬਦ ਸੁਣਾ ਕੇ ਓਸ ਨੂੰ ਐਸਾ ਦ੍ਰਿੜ ਗਜਾਨ ਕਰਾਜਾ ਜੋ ਕਪਾਟ ਖੁੱਲ੍ਹ ਗਏ ਤੇ ਸਾਰੀ ਦੁਨੀਆਂ ਦੀ ਦੌਲਤ ਆਪਣੀ ਹੀ ਨਜ਼ਰ ਆਉਣ ਲੱਗੀ। ਜਮਾਤ ਛੱਡ ਕੇ ਗੁਰੂ ਜੀ ਦੇ ਪਾਸ ਰਹਿਣ ਲੱਗ ਪਿਆ। ਏਹ ਗੁਰੂ ਅਮਰਦਾਸ ਜੀ ਪਾਸ ਭੀ ਰਹਿੰਦਾ ਰਿਹਾ ਸੀ।

ਇਕ {ਭਾਈ ਗੁੱਜਰ} ਗੁੱਜਰ ਨਾਮ ਫਤਿਆਬਾਦ ਦੇ ਲੁਹਾਰ ਨੇ ਬੇਨਤੀ ਕੀਤੀ ਕਿ ਅਸੀਂ ਕੁਟੰਬ ਦੇ ਕੰਮਾਂ ਵਿੱਚ ਤਤਪਰ ਰਹਿੰਦੇ ਹਾਂ। ਕੁਛ ਧਰਮ ਪੁੰਨ ਨਹੀਂ ਹੁੰਦਾ। ਸੋ ਸਾਡਾ ਕੀਕੂੰ ਭਲਾ ਹੋਵੇ? ਗੁਰੂ ਜੀ ਨੇ ਬਚਨ ਕੀਤਾ, "ਗ਼ਰੀਬ ਦਾ ਕੰਮ ਧਨੀ ਤੋਂ ਪਹਿਲਾਂ ਕੀਤਾ ਕਰ। ਜਪਜੀ ਦਾ ਪਾਠ ਕਰ। ਧਰਮ ਦੀ ਕ੍ਰਿਤ ਕਰ ਵੰਡ ਛਕ, ਤੇਰਾ ਭਲਾ ਹੋਵੇਗਾ।" ਓਹ ਏਸੇ ਪ੍ਰਕਾਰ ਕਰਦਾ ਰਿਹਾ, ਇੱਕ ਦਿਨ ਰਾਤ ਨੂੰ ਕੈਦੀ ਨੱਠ ਕੇ ਗੁੱਜਰ ਦੇ ਘਰ ਆ ਗਏ ਤੇ ਗੁਰੂ ਜੀ ਦਾ ਵਾਸਤਾ ਪਾਯਾ। ਗੁੱਜਰ ਨੇ ਓਨ੍ਹਾਂ ਦੀ ਬੇੜੀ ਕੱਟ ਕੇ ਖਲਾਸੀ ਦਿੱਤੀ।

ਇਕ ਧਿੰਗਾ ਨਾਮ ਨਾਈ {ਧਿੰਗਾ/ਧਿੰਙਾ ਨਾਈ} ਗੁਰੂ ਜੀ ਦਾ ਸਿੱਖ ਨੁਰੰਗਾਬਾਦ ਦਾ ਰਹਿਣ ਵਾਲਾ ਪ੍ਰੇਮ ਨਾਲ ਸੇਵਾ ਕਰਦਾ ਹੁੰਦਾ ਸੀ। ਗੁਰੂ ਜੀ ਦੇ ਅੰਗੂਠੇ ਪਰ ਬੀਮਾਰੀ ਐਸੀ ਸੀ ਕਿ ਜੇ ਕੋਈ ਮੁੱਠੀਆਂ ਭਰੇ ਤਦ ਨੀਂਦ ਪੈਂਦੀ ਸੀ। ਓਹ ਨਾਈ ਇੱਕ ਦਿਨ ਸਾਰੀ ਰਾਤ ਮੁਠੀਆਂ ਭਰਦਾ ਰਿਹਾ ਤਾਂ ਮਹਾਰਾਜ ਨੇ ਖ਼ੁਸ਼ੀ ਹੋ ਕੇ ਓਸ ਨੂੰ ਸੈਣ ਭਗਤ ਦੀ ਸਾਖੀ ਸੁਣਾਈ। ਤਾਂ ਓਹ ਭੀ ਮਨੋਂ ਤਨੋਂ ਸੰਤਾਂ ਦੀ ਸੇਵਾ ਵਿੱਚ ਤਤਪਰ ਹੋ ਗਿਆ। ਓਸ ਦੇ ਜਜਮਾਨਾਂ ਦੇ ਘਰ ਇੱਕ ਦਿਨ ਵਿਆਹ ਸੀ ਤੇ ਧਿੰਗਾ ਗੁਰੂ ਜੀ ਦੀ ਸੇਵਾ ਵਿੱਚ ਹਾਜ਼ਰ ਸੀ। ਓਥੇ ਨਾ ਜਾ ਸਕਿਆ ਤਾਂ ਪਰਮੇਸ਼ਰ ਨੇ ਓਸ ਦਾ ਰੂਪ ਧਾਰ ਕੇ ਓਸ ਦੇ ਥਾਂ ਕੰਮ ਚਲਾਯਾ। ਈਸ਼੍ਵਰ ਦੇ ਦਰਸ਼ਨ ਕਰਨੇ ਕਰ ਸਭ ਦੇ ਮਨ ਸ਼ਾਂਤਿ ਹੋ ਗਏ ਅਤੇ ਗੁਰੂ ਧਾਰਨ ਦੀ ਅਭਿਲਾਖਾ ਕਰ ਕੇ ਜਦ ਗੁਰੂ ਅੰਗਦ ਜੀ ਪਾਸ ਆਏ ਤਾਂ ਏਹ ਭੇਤ ਖੁਲ੍ਹਿਆ। ਓਸ ਦਿਨ ਤੋਂ ਧਿੰਗੇ ਨੇ ਸਭ ਕੰਮ ਧੰਧੇ ਬਿਲਕੁਲ ਛੱਡ ਦਿੱਤੇ। ਕੇਵਲ ਭਜਨ ਭਗਤੀ ਕਰਨ ਲੱਗਾ। ਰਿੱਧੀ ਸਿੱਧੀ ਫੁਰ ਆਈ। ਪਰ ਓਨ ਅਜੇਹੀ ਜਰਨਾ ਕੀਤੀ ਕਿ ਕਦੇ ਕਿਸੇ ਨੂੰ ਵਰ ਸਰਾਪ ਨਾ ਦਿੱਤਾ। ਏਸ ਗੱਲੋਂ ਗੁਰੂ ਜੀ ਨੇ ਖ਼ੁਸ਼ ਹੋ ਕੇ ਓਸ ਨੂੰ ਜੱਫੀ ਵਿੱਚ ਲਿਆ ਤਾਂ ਓਸ ਦੇ ਕਪਾਟ ਖੁੱਲ੍ਹ ਗਏ।

ਇਕ ਪਾਰੋ {ਪਾਰੋ ਜੁਲਕਾ ਨੂੰ ਗਿਆਨ ਦਾ ਉਪਦੇਸ਼} ਨਾਮ ਜੁਲਕਾ ਖਤ੍ਰੀ ਗੁਰੂ ਸਾਹਿਬ ਜੀ ਦਾ ਸੁਜੱਸ ਸੁਣ ਕੇ ਖਡੂਰ ਆਯਾ। ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਮੈਂ ਨੇਤੀ, ਧੋਤੀ, ਯਮ, ਨਿਯਮ, ਪ੍ਰਤਿਆਹਾਰ, ਪ੍ਰਾਣਾਯਾਮ, ਧਾਰਣਾ, ਧਿਆਨ, ਸਮਾਧੀ ਲਾਉਣ ਭੀ ਸਿੱਖਿਆ, ਪਰ ਮਨ ਸ਼ਾਂਤਿ ਨਹੀਂ ਹੋਯਾ। ਏਸ ਦਾ ਕੋਈ ਉਪਾਇ ਦੱਸੋ?" ਗੁਰੂ ਜੀ ਨੇ ਹੱਸ ਕੇ ਆਖਿਆ, "ਭਾਈ ਪਾਰੋ! ਬਿਆਸ ਜੀ ਨੇ ਬੇਦ ਸ਼ਾਸਤ੍ਰ ਪੁਰਾਣ, ਸਿੰਮ੍ਰਤੀਆਂ ਪੜ੍ਹੇ ਤੇ ਰਚੇ, ਪਰ ਮਨ ਸ਼ਾਂਤਿ ਨ ਹੋਯਾ। ਤਾਂ ਹੇਮ ਕੁੰਟ ਪਰਬਤ ਵਿੱਚ ਜਾ ਕੇ ਰੋਣ ਲਗ ਪਿਆ। ਵੈਰਾਗ ਥੰਮ੍ਹੇ ਨਹੀਂ ਤਾਂ ਅਕਾਸ਼ਬਾਣੀ ਹੋਈ ਕਿ ਹੇ ਬਜਾਸ! ਤੂੰ ਸਤ ਸ਼ਾਸਤ੍ਰ ਦਾ ਅਭਿਜਾਸ ਕਰ। ਤਾਂ ਓਸ ਨੇ ਬੇਦਾਂਤ ਸ਼ਾਸਤ੍ਰ; ਜੋ ਅਨਿੰਨ ਭਗਤੀ ਦਾ ਭੰਡਾਰ ਹੈ, ਬਨਾਯਾ। ਓਸ ਬ੍ਰਹਮ ਵਿਦਿਆ ਦਾ ਅਭਿਆਸ

ਕਰਨੇ ਕਰ ਓਸ ਦਾ ਮਨ ਆਤਮਾ ਪ੍ਰਮਾਤਮਾ ਵਿੱਚ ਜੁੜ ਗਿਆ। ਸੋ, ਹੇ ਭਾਈ ਪਾਰੋ! ਤੂੰ ਭੀ ਅਨਿੰਨਜ ਭਗਤੀ ਬ੍ਰਹਮ ਬਿੱਦਜਾ ਦਾ ਦ੍ਰਿੜ੍ਹ ਅਭਿਆਸ ਕਰ। ਅਸਥੂਲ, ਸੂਖਮ, ਕਾਰਨ ਏਨ੍ਹਾਂ ਤਿੰਨਾਂ ਦੇਹਾਂ ਤੋਂ ਵੱਖਰਾ; ਆਤਮਾ ਨੂੰ ਅਸੰਗ, ਨਿਰਬਿਕਾਰ ਸਮਝ। ਜਿਸ ਤਰ੍ਹਾਂ ਪੁਰਖ ਜੋ ਹੈ ਸੋ ਨਗਰ, ਘਰ, ਬਸਤ੍ਰਾਂ ਤੋਂ ਜੁਦਾ ਹੈ। ਏਸੇ ਤਰ੍ਹਾਂ ਆਤਮਾ ਨਿਆਰਾ ਹੈ। ਦੇਹ ਅਸੱਤ, ਜੜ੍ਹ, ਅਸੁਚੀ, ਦੁਖ ਰੂਪ ਤੇ ਆਤਮਾ ਸਤ, ਚਿਤ, ਆਨੰਦ ਰੂਪ ਹੈ। ਆਤਮਾ ਸਾਖੀ ਹੈ, ਏਹ ਅਨਾਤਮ ਪ੍ਰਪੰਚ ਸਾਖ ਹੈ। ਆਤਮਾ ਦ੍ਰਿਸ਼ਟਾ ਹੈ, ਅਨਾਤਮ ਦਿਸਜ ਹੈ। ਦੇਸ ਕਾਲ ਵਸਤੂ ਤੋਂ ਪਰੇ ਆਤਮਾ ਹੈ। ਓਸ ਨੂੰ ਅਗਨ ਜਲਾ ਨਹੀਂ ਸਕਦੀ, ਸ਼ਸਤ੍ਰ ਛੇਦ ਨਹੀਂ ਸਕਦਾ, ਪੌਣ ਚਲਾ ਨਹੀਂ ਸਕਦੀ ਤੇ ਜਲ ਗਾਲ ਨਹੀਂ ਸਕਦਾ ਤੇ ਕਾਲ ਕਲਪਨਾ ਵਿੱਚ ਨਹੀਂ ਆਉਂਦਾ।" ਏਸ ਪ੍ਰਕਾਰ ਦੀਆਂ ਹੋਰ ਕਈ ਸਝੌਤੀਆਂ ਦਿੱਤੀਆਂ।

ਜਦ ਸਭ ਉਪਦੇਸ਼ ਸੁਣ ਲਿਆ ਤਾਂ ਭਾਈ ਪਾਰੋ ਨੇ ਗੁਰੂ ਜੀ ਦੇ ਚਰਨ ਫੜ ਲਏ ਤੇ ਗੁਰਮੰਤ੍ਰ ਉਪਦੇਸ਼ ਧਾਰਨ ਕਰ ਬ੍ਰਹਮ ਵਿੱਦਜਾ ਦਾ ਅਭਿਆਸ ਕਰ ਕੇ ਜੀਵਨ ਮੁਕਤਿ ਅਵਸਥਾ ਨੂੰ ਪਾ ਕਰ ਗੁਰੂ ਜੀ ਦੀ ਸੰਗਤ ਵਿੱਚ ਹਾਜਰ ਰਹਿਣ ਲੱਗਾ।

ਇਕ ਮੱਲੂ ਸ਼ਾਹ {ਮੱਲੂ ਸ਼ਾਹੀ, ਮੁਗਲ ਫੌਜ ਦਾ ਨੌਕਰ} ਗੁਰੂ ਜੀ ਦਾ ਜੱਸ ਸੁਣ ਕੇ ਚਰਨੀ ਆ ਲੱਗਾ। ਪ੍ਰਾਰਥਨਾ ਕੀਤੀ, "ਸੱਚੇ ਪਾਤਸ਼ਾਹ! ਮੈਨੂੰ ਪ੍ਰਮੇਸ਼ਰ ਦੇ ਪਾਸੇ ਦਾ ਬਹੁਤ ਪ੍ਰੇਮ ਹੋਯਾ। ਰਾਮ ਰਾਮ ਦਾ ਭਜਨ ਬਹੁਤ ਕੀਤਾ। ਓੜਕ ਸਿਆਣੇ ਸਿਆਣੇ ਲੋਗਾਂ ਤੋਂ ਸੁਣਨ ਤੇ ਕਿਤਾਬਾਂ ਪੜ੍ਹਣ ਤੋਂ ਮਾਲੂਮ ਹੋਯਾ ਕਿ ਪਰਮੇਸ੍ਵਰ ਦੀ ਪ੍ਰਾਪਤੀ ਸੰਤਾਂ ਦੀ ਸੰਗਤ ਸੇਵਾ ਕਰਨੇ ਕਰ ਹੁੰਦੀ ਹੈ। ਤੇ ਮੈਂ ਮੁਗਲਾਂ ਦਾ ਨੌਕਰ ਹਾਂ। ਸੋ ਕੋਈ ਐਸਾ ਰਾਹ ਦੱਸੋ ਜਿਸ ਕਰ ਕੇ ਨੌਕਰੀ ਕਰਦਾ ਹੋਯਾ ਹੀ ਮੁਕਤ ਹੋ ਜਾਵਾਂ।" ਉਸ ਦੇ ਬਚਨ ਸੁਣ ਕੇ ਗੁਰੂ ਜੀ ਬਹੁਤ ਖ਼ੁਸ਼ੀ ਹੋਏ ਅਤੇ ਵਾਹਿਗੁਰੂ ਦੇ ਨਾਮ ਦੇ ਅਭਿਜਾਸ ਕਰਨ ਦੀ ਐਸੀ ਜੁਗਤਿ ਦੱਸੀ ਕਿ ਓਸ ਨੂੰ ਏਹ ਦ੍ਰਿੜ੍ਹ ਨਿਸਚਾ ਹੋ ਗਿਆ ਕਿ ਜੁੱਧ ਜੰਗ ਵਿੱਚ ਅੱਗੇ ਹੋ ਕੇ ਲੜਾਂ ਮਰਾਂਗਾ, ਤਾਂ ਸੁਵਰਗ ਦੇ ਸੁਖ ਭੋਗ ਕੇ, ਫੇਰ ਓਥੋਂ ਸੱਚਖੰਡ ਵਿੱਚ ਜਾ ਕੇ ਬ੍ਰਹਮ ਗਜਾਨੀ ਹੋ ਕੇ ਮੁਕਤਿ ਹੋ ਜਾਵਾਂਗਾ। ਤੇ ਜੇ ਨਿਰਵਾਸ ਹੋ ਕੇ ਜੰਗ ਵਿੱਚ ਦੇਹ ਤਿਆਗਾਂਗਾ, ਤਾਂ ਓਸੇ ਥਾਂ ਬਜਾਪਕ ਬ੍ਰਹਮ ਵਿੱਚ ਅਭੇਦ ਹੋ ਕਰ, ਪਰਮਾਨੰਦ ਦੀ ਪ੍ਰਾਪਤੀ, ਸੰਸਾਰ ਦੁਖ ਦੀ ਨਿਵਰਤੀ ਕਰ ਕੇ ਕੈਵਲਜ ਮੁਕਤੀ ਨੂੰ ਪ੍ਰਾਪਤ ਹੋਵਾਂਗਾ। ਅਤੇ ਜੇ ਰਾਜ ਦੀ ਇਛਜਾ ਰਹੀ, ਤਾਂ ਕਿਸੇ ਰਾਜਾ ਦੇ ਘਰ ਜਨਮ ਪਾ ਕੇ, ਬਾਂਛਤ ਹੁਕਮ ਕਰ, ਸੁਖ ਭੋਗ ਕੇ ਫੇਰ ਹਮੇਸ਼ ਸੱਚਖੰਡ ਵਿੱਚ ਆਖੰਡ ਆਨੰਦ ਨੂੰ ਪ੍ਰਾਪਤ ਹੋਵਾਂਗਾ। ਓਸ ਨੂੰ ਇਹ ਭੀ ਨਿਸਚੇ ਹੋ ਗਿਆ ਕਿ ਜੰਗ ਵਿੱਚ ਜੁਝਣ ਵਾਲੇ ਸਰਬ ਪ੍ਰਕਾਰ ਸ੍ਰੇਸ਼ਟ ਸਦਗਤੀ ਨੂੰ ਪ੍ਰਾਪਤ ਹੁੰਦੇ ਹਨ। ਜੇ ਹੋਰ ਕੁਛ ਨਾ ਹੋਊ ਤਾਂ ਸ਼ਹੀਦੀ ਪਦ ਤਾਂ ਕਿਸੇ ਪ੍ਰਕਾਰ ਜਾ ਹੀ ਨਹੀਂ ਸਕਦਾ। ਫੇਰ ਗੁਰੂ ਸਾਹਿਬ ਜੀ ਨੇ ਆਖਿਆ, "ਮੱਲੂ ਸ਼ਾਹ! ਤੇਰੇ ਦੋਹੀਂ ਹੱਥੀਂ ਲੱਡੂ ਹਨ।" ਏਹ ਬਚਨ ਸੁਣ ਕੇ ਓਹ ਪ੍ਰਸੰਨ ਚਿੱਤ ਹੋ ਨੌਕਰੀ ਉੱਤੇ ਗਿਆ ਤੇ ਸ੍ਵਾਸ ਸ੍ਵਾਸ ਵਾਹਿਗੁਰੂ ਦਾ ਸਿਮਰਨ ਕਰਨ ਲੱਗਾ।

ਭਾਈ ਕਿਦਾਰੀ {ਭਾਈ ਕਿਦਾਰੀ} ਨਾਮ ਜੋ ਪਹਿਲੇ ਦੇਵੀ ਦਾ ਭਗਤ ਸੀ, ਗੁਰੂ ਅੰਗਦ ਜੀ ਪਾਸ ਆਯਾ ਤੇ ਬੇਨਤੀ ਕੀਤੀ, "ਜੀ! ਮੈਂ ਦੇਵੀ ਦੀ ਉਪਾਸਨਾ ਭਗਤੀ ਬਹੁਤ ਕੀਤੀ ਹੈ। ਪਰ ਜਿੱਕੂ ਸੰਸਾਰੀ ਲੋਗ ਕਾਮ ਕ੍ਰੋਧ ਲੋਭ ਮੋਹ ਮਤਸਰ ਦੀ ਅੱਗ ਵਿੱਚ ਸੜਦੇ ਹਨ, ਏਸੇ ਤਰ੍ਹਾਂ ਮੇਰਾ ਮਨ ਭੀ ਤ੍ਰਿਸ਼ਨਾ ਅਗਨੀ ਵਿੱਚ ਸੜਦਾ ਹੈ। ਮੈਂ ਸੁਣਿਆਂ ਹੈ ਕਿ ਸਤਿਗੁਰਾਂ ਦਾ ਉਪਦੇਸ਼ ਧਾਰਨ ਕਰ ਕੇ ਕਾਮ ਕ੍ਰੋਧ ਆਦਿਕ ਬਿਚਾਰਾਂ ਦੀ ਜਲਣ ਮਿਟ ਜਾਂਦੀ ਹੈ। ਸੋ, ਕ੍ਰਿਪਾ ਕਰ ਕੇ ਮੈਨੂੰ ਉਪਦੇਸ਼ ਦਿਓ।" ਗੁਰੂ ਜੀ {ਸੰਸਾਰ ਵਣ ਨੂੰ ਅੱਗ ਦਾ ਦ੍ਰਿਸ਼ਟਾਂਤ} ਬੋਲੇ, "ਭਾਈ! ਜਿਕੂੰ ਬਣ ਨੂੰ ਚੁਫੇਰਿਓਂ ਦਉਂ ਦੀ ਅੱਗ ਲੱਗਦੀ ਹੈ, ਤਾਂ ਓਸ ਦੇ ਵਿੱਚ ਆ ਕੇ ਜੀਵ ਅਜੀਵ ਸੜ ਮਰਦੇ ਹਨ। ਪਰ ਕੁੱਦ ਜਾਣ ਵਾਲੇ ਮ੍ਰਿਗ ਨਿੱਕਲ ਕਰ ਸਰੋਵਰ ਯਾ ਨਦੀ ਕਿਨਾਰੇ ਜਾ ਆਨੰਦ ਪਾਉਂਦੇ ਹਨ ਕਿਉਂ ਜੋ ਓਥੇ ਓਸ ਅਗਨੀ ਦਾ ਭੈ ਨਹੀਂ ਰਹਿੰਦਾ। ਇਸੇ ਪ੍ਰਕਾਰ ਸਤਸੰਗ ਸਰੋਵਰ ਵਿੱਚ ਆ

ਕੇ ਬਿਕਾਰਾਂ ਰੂਪੀ ਅਗਨੀ ਦਾ ਡਰ ਮਿਟ ਜਾਂਦਾ ਹੈ।" ਇਸ ਪ੍ਰਕਾਰ ਕਿਦਾਰੀ ਨੇ ਗੁਰੂ ਜੀ ਦੀ ਸੰਗਤ ਵਿੱਚ ਰਹਿ ਕੇ ਪਰਮਪਦ ਆਯਾ।

ਇਕ ਦਿਨ ਭਾਈ ਦੀਪਕ ਲਾਲ {ਭਾਈ ਦੀਪਕ ਲਾਲ} ਹੁਸ਼ਿਆਰਪੁਰ ਦਾ, ਨਰੈਣ ਦਾਸ ਖੱਤ੍ਰੀ, ਬੂਲਾ ਤ੍ਰਖਾਣ ਆਦਿ ਸਿੱਖਾਂ ਨੇ ਬੇਨਤੀ ਕੀਤੀ, "ਮਹਾਰਾਜ! ਜਨਮ ਮਰਣ ਦੇ ਦੁਖ ਤੋਂ ਬਚਾਓ।"

ਗੁਰੂ ਜੀ ਬੋਲੇ, "ਈਸ਼੍ਵਰ ਦੀ ਮਾਯਾ ਸਾਰੇ ਜਗਤ ਨੂੰ ਆਪਣੇ ਗੁਣ ਮੋਹਾਦਿਕ ਗ੍ਰਹਣ ਕਰਾ ਕੇ ਜਨਮ ਮ੍ਰਿਤੂ ਦੇ ਪ੍ਰਵਾਹ ਵਿੱਚ ਗੋਤੇ ਖੁਆ ਰਹੀ ਹੈ। ਏਸ ਤੋਂ ਛੁੱਟਣ ਦੇ ਭਾਵੇਂ ਤਿੰਨ ਉਪਾਇ {ਜੋਗ ਗਿਾਨ ਭਗਤੀ, ਭਗਤੀ ਸ੍ਰੇਸ਼ਟ} ਜੋਗ, ਗਿਆਨ, ਭਗਤੀ ਹਨ। ਪਰੰਤੂ ਜੋਗ ਤੇ ਗਿਆਨ ਪੁਰਖ ਰੂਪ ਹਨ। ਏਨ੍ਹਾਂ ਨੂੰ ਮਾਯਾ ਨਟਣੀ ਮੋਹਿਤ ਕਰ ਲੈਂਦੀ ਹੈ। ਪੁਰਖ ਨੂੰ ਇਸਤ੍ਰੀ ਭਰਮਾ ਸਕਦੀ ਹੈ। ਪਰ ਇਸਤ੍ਰੀ ਨੂੰ ਇਸਤ੍ਰੀ ਮੋਹਿਤ ਨਹੀਂ ਕਰਦੀ। ਸੋ ਭਗਤੀ ਜੋ ਪਤਿਬ੍ਰਤਾ ਇਸਤ੍ਰੀ ਹੈ, ਏਸ ਨੂੰ ਈਸ਼੍ਵਰੀ ਮਾਯਾ ਨਟਣੀ ਭਰਮਾ ਨਹੀਂ ਸਕਦੀ। ਏਸ ਲਈ ਭਗਤੀ ਪ੍ਰਭੂ ਨੂੰ ਮਿਲਾ ਦੇਂਦੀ ਹੈ। ਸੋ ਭਗਤੀ ਦੋ ਪ੍ਰਕਾਰ ਦੀ ਹੈ। ਇੱਕ ਨਿਰਗੁਣ ਬ੍ਰਹਮ ਦੀ, ਦੂਜੀ ਸਰਗੁਣ ਬ੍ਰਹਮ ਦੀ। ਆਪਣੇ ਆਪਣੇ ਇਸ਼ਟ ਦੇਵ ਨੂੰ ਈਸ਼੍ਵਰੀ ਰੂਪ ਮੰਨ ਕੇ ਓਹਨਾਂ ਦੀ ਮੂਰਤ ਨੂੰ ਇਸ਼ਨਾਨ ਕਰਾਉਣੇ ੧, ਚੰਦਨ ਪੁਸ਼ਪ ਚੜ੍ਹਾਉਂਣੇ ੨, ਧੂਪ ਦੀਪ ਤੇ ਆਰਤੀ ਕਰਨੀ ੩, ਨਿਰਤ ਕਰਨੀ ੪, ਬਾਜੇ ਬਜਾ ਕੇ ਭਜਨ ਗਾਉਣੇ ੫, ਭੋਗ ਲਵਾਉਣਾ ੬, ਸੈਨ ਕਰਾਉਣਾ ੭, ਗੁਣਾਂ ਦਾ ਬਰਨਨ ਕਰਨਾ ੮, ਧਯਾਨ ਧਰਨਾ ੯; ਏਹ ਨੌਧਾ ਭਗਤੀ ਸਰਗੁਣ ਬ੍ਰਹਮ ਦੀ ਹੈ। ਅੱਗੇ ਇਹ ਭੀ ਦੋ ਪ੍ਰਕਾਰ ਦੀ ਹੈ, ਇੱਕ ਮਾਨਸੀ ਦੂਜੀ ਭਾਨਸੀ। ਇਨ੍ਹਾਂ ਤੋਂ ਚਾਰ ਪ੍ਰਕਾਰ ਦੀ ਮੁਕਤੀ ਸਾਲੋਕ, ਸਾਮੀਪ, ਸਾਰੂਪ, ਸਾਯੁਜ ਤਾਂ ਪ੍ਰਾਪਤ ਹੋ ਸਕਦੀ ਹੈ, ਪਰ ਕੈਵਲਜ ਮੁਕਤਿ ਨਹੀਂ ਮਿਲਦੀ। ਦੂਸਰੀ ਨਿਰਗੁਣ ਬ੍ਰਹਮ ਦੀ ਅਨੰਨਜ ਭਗਤੀ ਹੈ ਜੋ ਸਰਬ ਸ਼ਕਤੀਵਾਨ ਪਰੀਪੂਰਨ ਪ੍ਰਮਾਤਮਾ ਵਿਖੇ ਅਤਿ ਪ੍ਰੇਮ ਕਰ ਕੇ ਸਭ ਕੁਛ ਉਸੇ ਦਾ ਮੰਨਣਾ, ਉੱਤਮ ਪਤਿਬ੍ਰਤਾ ਇਸਤ੍ਰੀ ਵਾਂਗੂੰ ਆਪ ਨੇ ਪਤਿ ਪ੍ਰਮੇਸ਼੍ਵਰ ਦੀ ਰਜ਼ਾ ਵਿੱਚ ਹਰ ਪ੍ਰਕਾਰ ਪ੍ਰਸੰਨ ਰਹਿਣਾ। ਇਸੇ ਨੂੰ ਪ੍ਰੇਮਾ ਭਗਤੀ ਆਖਦੇ ਹਨ। ਤੇ ਐਸੇ ਪ੍ਰਾਣੀ ਦਾ ਨਿਸਚਾ ਭੀ ਇਸ ਪ੍ਰਕਾਰ ਹੁੰਦਾ ਹੈ:

ਸਿਰੀਰਾਗੁ ਮਹਲਾ ੧ ਘਰੁ ਦੂਜਾ ੨ ॥
ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰੁ ॥
ਆਪੇ ਹੋਵੈ ਚੋਲੜਾ ਆਪੇ ਸੇਜ ਭਤਾਰੁ ॥੧॥
ਰੰਗਿ ਰਤਾ ਮੇਰਾ ਸਾਹਿਬੁ ਰਵਿ ਰਹਿਆ ਭਰਪੂਰਿ ॥੧॥ ਰਹਾਉ ॥
ਆਪੇ ਮਾਛੀ ਮਛੁਲੀ ਆਪੇ ਪਾਣੀ ਜਾਲੁ ॥
ਆਪੇ ਜਾਲ ਮਣਕੜਾ ਆਪੇ ਅੰਦਰਿ ਲਾਲੁ ॥੨॥
ਆਪੇ ਬਹੁ ਬਿਧਿ ਰੰਗੁਲਾ ਸਖੀਏ ਮੇਰਾ ਲਾਲੁ ॥
ਨਿਤ ਰਵੈ ਸੋਹਾਗਣੀ ਦੇਖੁ ਹਮਾਰਾ ਹਾਲੁ ॥੩॥
ਪ੍ਰਣਵੈ ਨਾਨਕੁ ਬੇਨਤੀ ਤੂ ਸਰਵਰੁ ਤੂ ਹੰਸੁ ॥
ਕਉਲੁ ਤੂ ਹੈ ਕਵੀਆ ਤੂ ਹੈ ਆਪੇ ਵੇਖਿ ਵਿਗਸੁ ॥੪॥੨੫॥

(ਸਿਰੀਰਾਗੁ, ਮਃ ੧ - ੨੩)

ਏਸ ਪ੍ਰਕਾਰ ਅਨੰਦ ਭਗਤੀ ਕਰਨ ਵਾਲੇ ਨਿੱਤ ਮੁਕਤਿ ਕਲਪ ਪ੍ਰਯੰਤ ਸੱਚਖੰਡ ਬ੍ਰਹਮ ਲੋਕ ਦੇ ਬਾਂਛਤ ਭੋਗ ਭੋਗ ਕੇ, ਫੇਰ ਬ੍ਰਹਮ ਵਿੱਚ ਅਭੇਦ ਹੋ ਜਾਂਦੇ ਹਨ। ਏਹੋ ਕੈਵਲਜ ਮੁਕਤੀ ਹੈ। ਭਗਤੀ ਵਾਂਗੂੰ ਜੋਗ ਭੀ ਦੋ ਪ੍ਰਕਾਰ ਦਾ ਹੈ। ਇੱਕ ਹਠ ਜੋਗ; ਜੋ ਯਮ, ਨਿਯਮ, ਪ੍ਰਤਜਾਹਾਰ, ਪ੍ਰਾਣਾਯਾਮਾਦਿਕ ਕਰਨੇ ਕਰ ਸਮਾਧਿ ਲਾ ਕੇ ਬੈਠ ਰਹਿਣਾ। ਏਸ ਤਰ੍ਹਾਂ ਜੋਤਿ ਦਾ ਦਰਸ਼ਨ ਤੇ ਅਨਹਦ ਸ਼ਬਦ ਦਸਮ ਦੁਆਰੇ ਵਾਲਾ ਪ੍ਰਤੀਤ ਹੁੰਦਾ ਹੈ। ਉਸ ਰਸ ਵਿੱਚ ਜੋਗੀ ਜਨ ਮਸਤ ਰਹਿੰਦੇ ਹਨ। ਦੂਸਰਾ ਜੋਗ ਹੈ ਜੋ ਸ੍ਵਾਸ ਸ੍ਵਾਸ ਬ੍ਰਿਤੀ ਨੂੰ ਸਤ, ਚਿੱਤ, ਆਨੰਦ ਰੂਪ ਪਰੀਪੂਰਨ ਪ੍ਰਮਾਤਮਾਂ ਵਿੱਚ ਜੋੜ ਰੱਖਣਾ। ਸੋ ਇਨ੍ਹਾਂ ਦੋਹਾਂ ਪ੍ਰਕਾਰਾਂ ਦੇ ਜੋਗ ਵਿੱਚ ਅਣਮਾਦਿਕ ਸਿੱਧੀਆਂ

ਬਹੁਤ ਫੁਰਦੀਆਂ ਹਨ। ਉਹ ਪਰਮੇਸ਼ਰ ਨੂੰ ਮਿਲਣ ਨਹੀਂ ਦਿੰਦੀਆਂ। ਜੇਕਰ ਜੋਗੀ ਪੁਰਖ ਲੋਕਾਂ ਨੂੰ ਸਿੱਧੀਆਂ ਦਿਖਾਇ ਮਾਨ ਕਰਾਵਣ ਲਗ ਜਾਏ ਤਾਂ ਉਸ ਨੂੰ ਸਲੋਕਾਦਿਕ ਮੁਕਤੀ ਭੀ ਨਹੀਂ ਮਿਲਦੀ। ਜੇ ਸਿੱਧੀਆਂ ਨੂੰ ਜਿੱਤ ਗਏ ਤਾਂ ਕਲਪ ਪ੍ਰਯੰਤ ਦੇ ਸੁਖ ਭੋਗ ਕੇ ਫੇਰ ਬ੍ਰਹਮ ਵਿੱਚ ਅਭੇਦ ਹੁੰਦਾ ਹੈ। ਓਤਨਾ ਚਿਰ ਤਿੰਨ ਪ੍ਰਕਾਰ ਦੇ ਦੁਖਾਂ; ਜੋ ਅਤਿ ਸਹਿਤਾ, ਸਭੈਤਾ, ਖੀਣਤਾ ਕਰ ਹੁੰਦੇ ਹਨ; ਅਨਭਵ ਕਰਦਾ ਹੈ। ਬਾਕੀ ਜੋ ਗਿਆਨ ਹੈ, ਸੋ ਇੱਕ ਹੀ ਤਰ੍ਹਾਂ ਦਾ ਹੈ। ਅਰਥਾਤ ਗਿਆਨ ਨਾਮ ਹੈ ਜਾਣ ਲੈਣ ਦਾ। ਸੋ ਆਪਣੇ ਆਤਮਾ ਨੂੰ ਬ੍ਰਹਮ ਰੂਪ ਕਰ ਕੇ ਸਾਖਜਾਤ ਹਸਤਾਮਲ ਜਾਨਣਾ, ਏਹ ਬ੍ਰਹਮ ਗਿਆਨ ਹੈ। ਏਸ ਗਿਆਨ ਅਗਨੀ ਕਰ ਕੇ ਸੰਚਿਤ, ਕਿਰੇਮਾਣ ਕਰਮ ਤੇ ਸੂਖਮ, ਸਥੂਲ, ਕਾਰਣ, ਸੰਘਾਤ ਅਵਿਦਜਾ ਸਹਿਤ ਸੰਸਾਰ ਦੀ ਨਿਵਿਰਤੀ ਹੋ ਜਾਂਦੀ ਹੈ, ਜਿਸ ਤੋਂ ਪ੍ਰਮਾਨੰਦ ਦੀ ਪ੍ਰਾਪਤੀ ਕੈਵਲਜ ਮੁਕਤੀ ਪ੍ਰਾਪਤ ਹੋ ਜਾਂਦੀ ਹੈ। ਯਥਾ ਮਹਾਰਾਜ ਜੀ ਦਾ ਵਾਕਜ ਹੈ:

ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ ॥
ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ ॥

(ਬਿਲਾਵਲੁ, ਮ: ੫ - ੮੪੬)

ਪਰ ਏਸ ਬ੍ਰਹਮਗਜਾਨ ਦੀ ਪ੍ਰਾਪਤੀ {ਚਤੁਸ਼ਟੇ ਸਾਧਨ} ਵੈਰਾਗ, ਵਿਵੇਕ, ਖਟਸੰਪਤੀ, ਮਮੁਖਜਤਾ ਏਹ ਚਾਰ ਸਾਧਨ ਬਹਰੰਗ; ਤੇ ਸ੍ਰਵਣ, ਮੰਨਣ, ਨਿਧਜਾਸਨ, ਸਾਖਜਾਤ; ਏਹ ਚਾਰ ਅੰਤ੍ਰੰਗ ਸਾਧਨਾਂ ਕਰ ਕੇ ਹੁੰਦੀ ਹੈ। ਵੈਰਾਗ ਨਾਮ ਤਿਆਗ ਦਾ ਹੈ। ਸੋ ਤਨ ਮਨ ਕਰ ਕੇ ਦੋ ਪ੍ਰਕਾਰ ਦਾ ਹੈ। ਇੱਕ ਤਨ ਸੰਬੰਧੀ ਜੋ ਚਾਰੇ ਪਦਾਰਥਾਂ ਨੂੰ ਤਿਆਗ ਕਰ ਵਿਕਰਤ ਨਿਰਦੁੰਦ ਰਹਿਣਾ। ਦੂਸਰਾ ਮਾਨਸੀ ਜੋ ਸਾਰੇ ਪਦਾਰਥ ਈਸ਼੍ਵਰ ਦੇ ਸਮਝ ਕੇ ਆਪਣਾ ਸੁਤ ਛੱਡ ਰੱਖਣਾ ਤੇ ਦਾਈ ਵਾਂਗੂੰ ਪਰਾਏ ਪੁੱਤ੍ਰ ਨੂੰ ਪਾਲਣ ਦੀ ਤਰ੍ਹਾਂ ਸੰਸਾਰ ਵਿਖੇ ਵਰਤਣਾ। ਸੱਤਜ ਤੇ ਅਸੱਤਜ ਨੂੰ ਭਿੰਨ ਭਿੰਨ ਜਾਣ ਕੇ ਸੱਤ ਦਾ ਗ੍ਰਹਿਣ ਅਸੱਤ ਦਾ ਤਿਆਗ ਕਰੇ, ਏਸ ਦਾ ਨਾਮ ਬਿਬੇਕ ਹੈ। ਇੰਦ੍ਰੀਆਂ ਤੇ ਮਨ ਨੂੰ ਵਿਸ਼ੇ ਵਿਕਾਰਾਂ ਵਲੋਂ ਰੋਕਣਾ, ਸੀਤ, ਆਤਮਾ, ਦੁੱਖ, ਭੁੱਖ, ਬੋਲ, ਕਬੋਲ ਸਹਾਰਨੇ, ਕੁਸੰਗ ਤੋਂ ਉੱਪਰਾਮ ਹੋਣਾ, ਗੁਰੂ, ਬੇਦ, ਸ਼ਾਸਤ੍ਰ ਦੇ ਬਚਨਾਂ ਪਰ ਸਰਧਾ ਯੁਕਤ ਚਲਣਾ ਏਹ 'ਖਟਸੰਪਤੀ' ਹੈ। ਅਤਜੰਤ ਸ਼ੀਘਰ ਜਗਤ ਜੰਜਾਲ ਤੋਂ ਛੁੱਟਣ ਦੀ ਇੱਛਿਆ ਤੇ ਹਿੰਮਤ ਕਰਨੀ ਏਹ 'ਮਮੁਖੱਜਤਾ' ਹੈ। ਪ੍ਰਤੱਖ ਦੇਹਧਾਰੀ ਬ੍ਰਹਮ ਗਜਾਨੀ ਗੁਰੂ ਦੇ ਬਚਨ ਦ੍ਰਿੜ੍ਹ ਵਿਸ਼ਵਾਸ ਕਰ ਕੇ ਸੁਣਨੇ ਏਹ 'ਸ਼੍ਰਵਣ' ਹੈ। ਜੋ ਸ਼੍ਰਵਣ ਕਰਨਾ ਓਸ ਉੱਪਰ ਚਲਨਾ ਤੇ ਅਮਲ ਕਰਨਾ ਏਹ 'ਮਨਨ' ਹੈ। ਸਜਾਤੀ ਪ੍ਰਤੇ ਪ੍ਰਵਾਹ, ਵਿਜਾਤੀ ਪ੍ਰਤੇ ਤ੍ਰਿਸਕਾਰ, ਅਰਥਾਤ ਹਰਦਮ ਬ੍ਰਹਮਗਜਾਨ ਦਾ ਚਰਚਾ ਅਭਜਾਸ ਕਰਨਾ: 'ਜਾ ਬੋਲੇ ਤਾਂ ਬ੍ਰਹਮ ਗਜਾਨ। ਅਹਿਨਿਸ ਜਾਗੈ ਰਹੈ ਧਿਆਨ।' ਏਸ ਦਾ ਨਾਮ 'ਨਿਧਜਾਸਨ' ਹੈ। ਆਤਮਾ ਸਮੇਤ ਸਾਰੇ ਚਰਾਚਰ ਨੂੰ ਬ੍ਰਹਮ ਦੇਖਣਾ:

ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ ॥
ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ ॥
ਆਪਿ ਕਰਤਾ ਆਪਿ ਭੁਗਤਾ ਆਪਿ ਕਾਰਣੁ ਕੀਆ ॥
ਬਿਨਵੰਤਿ ਨਾਨਕ ਸੇਈ ਜਾਣਹਿ ਜਿਨ੍ਹੀ ਹਰਿ ਰਸੁ ਪੀਆ ॥੪॥੨॥

(ਬਿਲਾਵਲੁ, ਮ: ੫ - ੮੪੬)

ਏਹ 'ਸਾਖਜਾਤ' ਗਿਆਨ ਹੈ। ਭਾਵੇਂ ਗਜਾਨ, ਜੋਗ ਭਗਤੀ ਸੰਛੇਪ ਕਰ ਕੇ ਤਿਹਾਂ ਦੇ ਸਰੂਪ ਦਿਖਾਏ ਗਏ ਹਨ, ਪਰੰਤੂ ਗੁਰੂ ਨਾਨਕ ਸਾਹਿਬ ਜੀ ਦੇ ਮਤ ਵਿੱਚ ਅਨੰਨ ਭਗਤੀ, ਸਹਿਜ, ਵੈਰਾਗ ਗਜਾਨ ਜੋਗ ਹੀ ਪਰਮਾਣ ਹੈ। ਅਰਥਾਤ ਵਰਤਣ ਭਗਤੀ, ਮੁਖਜ ਵੈਰਾਗ, ਤੇ ਧਾਰਣ ਗਿਆਨ ਏਹੋ ਰੀਤਿ ਹੈ।"

ਏਹ ਉਪਦੇਸ਼ ਤੇ ਵੀਚਾਰ ਓਨ੍ਹਾਂ ਤਿਹਾਂ ਸਿੱਖਾਂ ਦੁਆਰਾ ਸਾਰੀ ਸੰਗਤ ਨੇ ਸੁਣ ਕੇ ਓਹੋ ਮਤ ਦ੍ਰਿੜ੍ਹ ਧਾਰਨ ਕਰ ਲਿਆ ਜੋ ਹੁਣ ਤੱਕ ਗੁਰੂ ਜੀ ਦੇ ਸਿੱਖਾਂ ਵਿੱਚ ਪ੍ਰਚਲਤ ਹੈ। ਇਸੇ ਪ੍ਰਕਾਰ ਹਰ ਵੇਲੇ ਗੁਰੂ ਅੰਗਦ ਜੀ ਦੇ ਪਾਸ ਸਤਸੰਗ ਦਾ ਪਰਚਾ ਲੰਗਰ ਦਾ ਖ਼ਰਚਾ ਤੇ ਹਰਿ ਚਰਚਾ ਬਣੇ ਰਹਿੰਦੇ।

ਸ੍ਰੀ ਮਾਤਾ ਖੀਵੀ ਜੀ {ਮਾਤਾ ਖੀਵੀ ਪ੍ਰਲੋਕ ਗਮਨ} (ਗੁਰੂ ਕੇ ਮਹਿਲ) ਆਪ ਲੰਗਰ ਵਿੱਚ ਬੈਠ ਕੇ ਕੜਾਹ ਪ੍ਰਸ਼ਾਦ ਤੇ ਖੀਰ ਵਰਤਾਯਾ ਕਰਦੀ ਤੇ ਸੇਵਾ ਲੰਗਰ ਦੀ ਬਹੁਤ ਕਰਿਆ ਕਰਦੀ। ਏਹ ਸੰਮਤ ੧੬੩੯ ਬਿਕ੍ਰਮੀ ਨੂੰ ਦੇਹ ਤਿਆਗ ਗਈ।

ਭਾਈ ਕਿਦਾਰਾ ਤੇ ਜੋਧਾ ਏਹ ਦੋਵੇਂ ਮੁਖੀਏ ਲਾਂਗਰੀ ਸੇ। ਐਸੀ ਸਾਫ਼ ਨੀਤਿ ਤੇ ਉਦਾਰਤਾ ਨਾਲ ਪ੍ਰਸ਼ਾਦ ਵਰਤਾਉਂਦੇ, ਜੋ ਕਦੇ ਕੋਈ ਚੀਜ਼ ਨਹੀਂ ਘਟਦੀ ਸੀ। ਭਾਈ ਮੱਲੂ ਸ਼ਾਹ ਖ਼ਜ਼ਾਨਚੀ, ਬਾਬਾ ਬੁੱਢਾ, ਖੇਮਾ, ਧੀਰੂ, ਸਾਧਾਰਣ, ਲਾਲੋ ਆਦਿਕ ਭਾਵੇਂ ਅਨੰਤ ਸਿੱਖ ਸੇਵਾ ਭਗਤੀ ਕਰਨ ਵਿੱਚ ਗੁਰੂ ਜੀ ਪਾਸ ਤਤਪਰ ਰਹਿੰਦੇ ਸੇ। ਪਰੰਤੂ ਅਮਰਦਾਸ ਜੀ ਨੂੰ (ਜਿਨ੍ਹਾਂ ਦੀ ਸੇਵਾ ਭਗਤੀ ਦਾ ਬਰਨਨ ਓਨ੍ਹਾਂ ਦੇ ਜੀਵਨ ਚਰਿੱਤ੍ਰ ਵਿੱਚ ਹੋਵੇਗਾ) ਸਭ ਤੋਂ ਅਧਕ ਸਮਰੱਥ ਏਸ ਗੁਰਿਆਈ ਦੇ ਭਾਰ ਨੂੰ ਨਿਬਾਹੁਣ ਵਾਲੇ ਦੇਖ ਕੇ ਗੁਰੂ ਅੰਗਦ ਜੀ ਨੇ ਸੰਗਤ ਅਤੇ ਪੁੱਤ੍ਰਾਂ ਦੇ ਰੋਬਰੂ ਬਸੰਤ ਪੰਚਮੀ ਸੰਮਤ ੧੬੦੯ ਬਿਕ੍ਰਮੀ ਨੂੰ ਸਵਾ ਸੌ ਰੁਪਏ ਦਾ ਕੜਾਹ ਪ੍ਰਸ਼ਾਦ ਕਰਾ ਕੇ, ਅਮਰਦਾਸ ਜੀ ਨੂੰ ਆਪਣੀ ਗੁਰਿਆਈ ਦੀ ਗੱਦੀ ਉੱਪਰ ਬੈਠਾ ਕੇ, ਪੰਜ ਪੈਸੇ ਇੱਕ ਨਾਲੀਏਰ ਅੱਗੇ ਧਰ ਤਿੰਨ ਪ੍ਰਕਰਮਾਂ ਕਰ ਕੇ ਮੱਥਾ ਟੇਕ ਦਿੱਤਾ ਅਤੇ ਹੋਰ ਸਭ ਸਿੱਖਾਂ ਪੁਤ੍ਰਾਂ ਪਾਸੋਂ ਟਿਕਾ ਕੇ ਗੁਰੂ ਥਾਪ ਦਿੱਤਾ। ਦੋ ਮਹੀਨੇ ਪਿੱਛੋਂ {ਪਾ: ੨ ਜੋਤੀ ਜੋਤਿ ਸਮਾਏ} ਚੇਤ ਸੁਦੀ ਤੀਜ ਨੂੰ ਵਡਾ ਭਾਰੀ ਜੱਗਜ ਕਰਾਇਆ। ਸਰਬ ਪ੍ਰਕਾਰ ਦੇ ਭੋਜਨ, ਬਸਤ੍ਰ ਗ੍ਰੀਬਾਂ, ਅਨਾਥਾਂ ਤੇ ਅਧਿਕਾਰੀ ਸਾਧੂਆਂ ਨੂੰ ਦੇ ਕੇ ਚੌਥ ਨੂੰ ਅੰਮ੍ਰਿਤ ਵੇਲੇ ਇਸ਼ਨਾਨ ਕਰ ਨਵੀਨ ਪੁਸ਼ਾਕੀ ਪਹਿਨ ਪਦਮ ਆਸਨ ਕਰ ਕੇ ਬ੍ਰਹਮ ਰੰਧਰ ਨੂੰ ਫੋੜ ਕੇ ਸੱਚਖੰਡ ਵਿੱਚ ਪ੍ਰਵੇਸ਼ ਕਰ ਗਏ।

ਏਹਨਾਂ ਨੇ ਆਪਣਾ ਦੇਹਰਾ ਪਹਿਲੇ ਹੀ ਬਣਾ ਲਿਆ ਸੀ। ਏਥੇ ਹੁਣ ਹਰ ਸਾਲ ਜਗਜ ਤੇ ਮੇਲਾ ਭਰਦਾ ਹੈ। ਸਿੱਖਾਂ ਦੇ ਰਾਜ ਸਮੇਂ ਏਸ ਨਾਲ ਬਹੁਤ ਜਾਗੀਰ ਸੀ। ਹੁਣ ਭੀ ਦੋ ਹਜ਼ਾਰ ਦੇ ਲਗਪਗ ਹੈ।

ਏਹ ਗੁਰੂ ਸਾਹਿਬ ਵੈਸਾਖ ਸੁਦੀ ੧ ਸੰਮਤ ੧੫੬੧ ਬਿਕ੍ਰਮੀ ਨੂੰ ਨਾਂਗੇ ਦੀ ਸਰਾਏ (ਮੁਕਤਸਰ) ਵਿੱਚ ਪ੍ਰਗਟੇ। ੩੫ ਬਰਸ ਦੋ ਮਹੀਨੇ ੯ ਦਿਨ ਦੀ ਉਮਰ ਵਿੱਚ ਗੱਦੀ ਬੈਠੇ। ੧੨ ਬਰਸ ੯ ਮਹੀਨੇ ੬ ਦਿਨ ਗੁਰਿਆਈ ਕਰ, ੪੭ ਬਰਸ ੧੧ ਮਹੀਨੇ ੩ ਦਿਨ ਕੁਲ ਉਮਰ ਭੋਗ ਕੇ, ਚੇਤ ਸੁਦੀ ਚੌਥ ਬੁੱਧ ਵਾਰ ਸੰਮਤ ੧੬੦੯ ਬਿਕ੍ਰਮੀ ਨੂੰ ਚਾਰ ਘੜੀ ਦਿਨ ਚੜ੍ਹੇ ਖਡੂਰ ਸਾਹਿਬ ਵਿਖੇ ਜੋਤੀ ਜੋਤ ਸਮਾਏ।